ਮੇਰੇ ਠਾਕੁਰ ਕੇ ਜਨ ਇਨਹੁ ਨ [1]ਬਾਛਹਿ
ਹਰਿ ਮਾਗਹਿ ਹਰਿ ਰਸੁ ਦੀਜੈ ॥ ੬ ॥
ਸਾਕਤ ਨਰ ਪ੍ਰਾਨੀ ਸਦ ਭੂਖੇ ਨਿਤ ਭੂਖਨ ਭੂਖ ਕਰੀਜੈ ॥
ਧਾਵਤੁ ਧਾਇ ਧਾਵਹਿ ਪ੍ਰੀਤਿ ਮਾਇਆ
ਲਖ [2]ਕੋਸਨ ਕਉ [3]ਬਿਥਿ ਦੀਜੈ ॥ ੭ ॥
ਹਰਿ ਹਰਿ ਹਰਿ ਹਰਿ ਹਰਿਜਨ ਊਤਮ ਕਿਆ ਉਪਮਾ ਤਿਨ੍ ਦੀਜੈ ॥
ਰਾਮ ਨਾਮ [4]ਤੁਲਿ ਅਉਰੁ ਨ ਉਪਮਾ ਜਨ ਨਾਨਕ ਕ੍ਰਿਪਾ ਕਰੀਜੈ ॥ ੮ ॥ ੧ ॥

ਕਲਿਆਨ ਮਹਲਾ ੪ ॥ (ਪੰਨਾ ੧੩੨੪)

ਰਾਮ ਗੁਰੁ ਪਾਰਸੁ ਪਰਸੁ ਕਰੀਜੈ ॥
ਹਮ ਨਿਰਗੁਣੀ [5]ਮਨੂਰ ਅਤਿ ਫੀਕੇ
ਮਿਲਿ ਸਤਿਗੁਰ ਪਾਰਸੁ ਕੀਜੈ ॥ ੧ ॥ ਰਹਾਉ ॥
ਸੁਰਗ ਮੁਕਤਿ ਬੈਕੁੰਠ ਸਭਿ [6]ਬਾਂਛਹਿ ਨਿਤਿ ਆਸਾ ਆਸ ਕਰੀਜੈ ॥
ਹਰਿ ਦਰਸਨ ਕੇ ਜਨ ਮੁਕਤਿ ਨ ਮਾਂਗਹਿ
ਮਿਲਿ ਦਰਸਨ ਤ੍ਰਿਪਤਿ ਮਨੁ [7]ਧੀਜੈ ॥ ੧ ॥
ਮਾਇਆ ਮੋਹੁ ਸਬਲੁ ਹੈ ਭਾਰੀ ਮੋਹੁ ਕਾਲਖ ਦਾਗ ਲਗੀਜੈ ॥
ਮੇਰੇ ਠਾਕੁਰ ਕੇ ਜਨ ਅਲਿਪਤ ਹੈ ਮੁਕਤੇ ਜਿਉ ਮੁਰਗਾਈ ਪੰਕੁ ਨ ਭੀਜੈ ॥ ੨ ॥
ਚੰਦਨ ਵਾਸੁ [8]ਭੁਇਅੰਗਮ [9]ਵੇੜੀ ਕਿਵ ਮਿਲੀਐ ਚੰਦਨੁ ਲੀਜੈ ॥
ਕਾਢਿ ਖੜਗੁ ਗੁਰ ਗਿਆਨੁ ਕਰਾਰਾ ਬਿਖੁ ਛੇਦਿ ਛੇਦਿ ਰਸੁ ਪੀਜੈ ॥ ੩ ॥
ਆਨਿ ਆਨਿ ਸਮਧਾ ਬਹੁ ਕੀਨੀ ਪਲੁ ਬੈਸੰਤਰ ਭਸਮ ਕਰੀਜੈ ॥
ਮਹਾ [10]ਉਗ੍ਰ ਪਾਪ ਸਾਕਤ ਨਰ ਕੀਨੇ ਮਿਲਿ ਸਾਧੂ [11] ਲੂਕੀ ਦੀਜੈ ॥ ੪ ॥
ਸਾਧੂ ਸਾਧ ਸਾਧ ਜਨ ਨੀਕੇ ਜਿਨ੍ ਅੰਤਰਿ ਨਾਮੁ ਧਰੀਜੈ ॥
ਪਰਸਨਿ ਪਰਸੁ ਭਏ ਸਾਧੂ ਜਨ ਜਨੁ ਹਰਿ ਭਗਵਾਨੁ ਦਿਖੀਜੈ ॥ ੫ ॥
ਸਾਕਤ ਸੂਤੁ ਬਹੁ [12] ਗੁਰਝੀ ਭਰਿਆ ਕਿਉ ਕਰਿ ਤਾਨੁ ਤਨੀਜੈ ॥
ਤੰਤੁ ਸੂਤੁ ਕਿਛੁ ਨਿਕਸੈ ਨਾਹੀ ਸਾਕਤ ਸੰਗੁ ਨ ਕੀਜੈ ॥ ੬ ॥
ਸਤਿਗੁਰ ਸਾਧ ਸੰਗਤਿ ਹੈ ਨੀਕੀ ਮਿਲਿ ਸੰਗਤਿ ਰਾਮੁ ਰਵੀਜੈ ॥

---

੧. ਮੰਗਦੇ, ਚਾਹੁੰਦੇ। ੨. ਲੱਖਾਂ ਕੋਹਾਂ ਦਾ। ੩. ਫ਼ਾਸਲਾ। ੪. ਬਰਾਬਰ। ੫. ਪੰਘਰੇ ਲੋਹੇ ਦੀ ਮੈਲ। ੬. ਇੱਛਾ ਕਰਦੇ ਹਨ। ੭. ਧੀਰਜ ਕਰਦਾ ਹੈ। ੮. ਸਰਪ। ੯. ਘਿਰੀ ਹੋਈ। ੧੦. ਬੜੇ ਭਾਰੇ। ੧੧. ਚੁਆਤੀ। ੧੨. ਗੁੰਝਲਾਂ।

ਅੰਤਰਿ ਰਤਨ ਜਵੇਹਰ ਮਾਣਕੁ ਗੁਰ ਕਿਰਪਾ ਤੇ ਲੀਜੈ ॥ ੭ ॥
ਮੇਰਾ ਠਾਕੁਰੁ ਵਡਾ ਵਡਾ ਹੈ ਸੁਆਮੀ ਹਮ ਕਿਉਕਰਿ ਮਿਲਹ ਮਿਲੀਜੈ ॥
ਨਾਨਕ ਮੇਲਿ ਮਿਲਾਏ ਗੁਰੁ ਪੂਰਾ ਜਨ ਕਉ ਪੂਰਨੁ ਦੀਜੈ ॥ ੮ ॥ ੨ ॥

ਕਲਿਆਨ ਮਹਲਾ ੪ ॥ (ਪੰਨਾ ੧੩੨੫)

ਰਾਮਾ ਮੈ ਸਾਧੂ ਚਰਨ ਧੁਵੀਜੈ ॥
[੧]ਕਿਲਬਿਖ [੨]ਦਹਨ ਹੋਹਿ ਖਿਨ ਅੰਤਰਿ
ਮੇਰੇ ਠਾਕੁਰ ਕਿਰਪਾ ਕੀਜੈ ॥ ੧ ॥ ਰਹਾਉ ॥
ਮੰਗਤ ਜਨ [੩]ਦੀਨ [੪]ਖਰੇ ਦਰਿ [੫]ਠਾਢੇ ਅਤਿ [੬]ਤਰਸਨ ਕਉ ਦਾਨੁ ਦੀਜੈ ॥
[੭]ਤ੍ਰਾਹਿ ਤ੍ਰਾਹਿ ਸਰਨਿ ਪ੍ਰਭ ਆਏ ਮੋਕਉ ਗੁਰਮਤਿ ਨਾਮੁ ਦ੍ਰਿੜੀਜੈ ॥ ੧ ॥
ਕਾਮ ਕਰੋਧੁ [੮]ਨਗਰ ਮਹਿ [੯]ਸਬਲਾ ਨਿਤ ਉਠਿ ਉਠਿ [੧੦]ਜੂਝੁ ਕਰੀਜੈ ॥
[੧੧]ਅੰਗੀਕਾਰੁ ਕਰਹੁ ਰਖਿ ਲੇਵਹੁ ਗੁਰ ਪੂਰਾ ਕਾਢਿ ਕਢੀਜੈ ॥ ੨ ॥
ਅੰਤਰਿ ਅਗਨਿ ਸਬਲ ਅਤਿ ਬਿਖਿਆ [੧੨]ਹਿਵ ਸੀਤਲ ਸਬਦੁ ਗੁਰ ਦੀਜੈ ॥
ਤਨਿ ਮਨਿ ਸਾਂਤਿ ਹੋਇ ਅਧਿਕਾਈ ਰੋਗੁ ਕਾਟੈ ਸੂਖਿ [੧੩]ਸਵੀਜੈ ॥ ੩ ॥
ਜਿਉ ਸੂਰਜੁ ਕਿਰਣਿ ਰਵਿਆ ਸਰਬ ਠਾਈ ਸਭ ਘਟਿ ਘਟਿ ਰਾਮੁ ਰਵੀਜੈ ॥
ਸਾਧੂ ਸਾਧ ਮਿਲੇ ਰਸੁ ਪਾਵੈ ਤਤੁ ਨਿਜ ਘਰਿ ਬੈਠਿਆ [੧੪]ਪੀਜੈ ॥ ੪ ॥
ਜਨ ਕਉ ਪ੍ਰੀਤਿ ਲਗੀ ਗੁਰ ਸੇਤੀ ਜਿਉ ਚਕਵੀ ਦੇਖਿ [੧੫]ਸੂਰੀਜੈ ॥
[੧੬]ਨਿਰਖਤ ਨਿਰਖਤ ਰੈਨਿ ਸਭ [੧੭]ਨਿਰਖੀ ਮੁਖੁ ਕਾਢੈ ਅੰਮ੍ਰਿਤੁ ਪੀਜੈ ॥ ੫ ॥
ਸਾਕਤ [੧੮]ਸੁਆਨ ਕਹੀਅਹਿ ਬਹੁ ਲੋਭੀ ਬਹੁ ਦੁਰਮਤਿ ਮੈਲੁ ਭਰੀਜੈ ॥
ਆਪਨ [੧੯]ਸੁਆਇ ਕਰਹਿ ਬਹੁ ਬਾਤਾ ਤਿਨਾ ਕਾ ਵਿਸਾਹੁ ਕਿਆ ਕੀਜੈ ॥ ੬ ॥
ਸਾਧੂ ਸਾਧ ਸਰਨਿ ਮਿਲਿ ਸੰਗਤਿ ਜਿਤੁ ਹਰਿ ਰਸੁ ਕਾਢਿ ਕਢੀਜੈ ॥
ਪਰ ਉਪਕਾਰ ਬੋਲਹਿ ਬਹੁ ਗੁਣੀਆ ਮੁਖਿ ਸੰਤ ਭਗਤ ਹਰਿ ਦੀਜੈ ॥ ੭ ॥
ਤੂ ਅਗਮ ਦਇਆਲ ਦਇਆ ਪਤਿ ਦਾਤਾ ਸਭ ਦਇਆ ਧਾਰਿ ਰਖਿ ਲੀਜੈ ॥
ਸਰਬ ਜੀਅ ਜਗਜੀਵਨੁ ਏਕੋ ਨਾਨਕ ਪ੍ਰਤਿਪਾਲ ਕਰੀਜੈ ॥ ੮ ॥ ੫ ॥

---

੧. ਪਾਪ । ੨. ਸੜ ਜਾਂਦੇ ਹਨ । ੩. ਗ਼ਰੀਬ । ੪. ਬਹੁਤ । ੫. ਖੜੇ, ਖਲੋਤੇ । ੬. ਤਰਸਦਿਆਂ ਨੂੰ । ੭. ਰਖਿਆ ਕਰੋ । ੮. ਸਰੀਰ । ੯. ਜ਼ੋਰ ਵਾਲਾ ਹੈ । ੧੦. ਯੁੱਧ । ੧੧. ਕਬੂਲ । ੧੨. ਬਰਫ਼ ਵਰਗਾ । ੨੩. ਸਵੀਏਂ । ੧੪. ਪੀਵੀਏ । ੧੫. ਸੂਰਜ ਨੂੰ । ੧੬. ਵੇਖਦਿਆਂ । ੧੭. ਵੇਖੀ । ੧੮. ਕੁੱਤਾ । ੧੯. ਮਨੋਰਥ, ਮਤਲਬ ।

ਕਲਿਆਨ ਮਹਲਾ ੪ ॥ (ਪੰਨਾ ੧੩੨੬)

ਰਾਮਾ ਹਮ ਦਾਸਨ ਦਾਸ ਕਰੀਜੈ ॥
ਜਬ ਲਗਿ ਸਾਸੁ ਹੋਇ ਮਨ ਅੰਤਰਿ ਸਾਧੂ ਧੂਰਿ ਪਿਵੀਜੈ ॥ ੧ ॥ ਰਹਾਉ ॥
ਸੰਕਰੁ ਨਾਰਦੁ ਸੇਖ ਨਾਗ ਮੁਨਿ ਧੂਰਿ ਸਾਧੂ ਕੀ [1]ਲੋਚੀਜੈ ॥
ਭਵਨ ਭਵਨ ਪਵਿਤੁ ਹੋਹਿ ਸਭਿ ਜਹ ਸਾਧੂ ਚਰਨ ਧਰੀਜੈ ॥ ੧ ॥
ਤਜਿ ਲਾਜ ਅਹੰਕਾਰੁ ਸਭੁ ਤਜੀਐ ਮਿਲਿ ਸਾਧੂ ਸੰਗਿ ਰਹੀਜੈ ॥
ਧਰਮਰਾਇ ਕੀ ਕਾਨਿ ਚੁਕਾਵੈ ਬਿਖੁ ਡੁਬਦਾ ਕਾਢਿ ਕਢੀਜੈ ॥ ੨ ॥
ਭਰਮਿ ਸੂਕੇ ਬਹੁ [2]ਉਭਿ ਸੁਕ ਕਹੀਅਹਿ ਮਿਲਿ ਸਾਧੂ ਸੰਗਿ ਹਰੀਜੈ ॥
ਤਾਤੇ [3]ਬਿਲਮੁ ਪਲੁ ਢਿਲ ਨ ਕੀਜੈ ਜਾਇ ਸਾਧੂ ਚਰਨਿ ਲਗੀਜੈ ॥ ੩ ॥
ਰਾਮ ਨਾਮ ਕੀਰਤਨ ਰਤਨ ਵਥੁ ਹਰਿ ਸਾਧੂ ਪਾਸਿ ਰਖੀਜੈ ॥
ਜੋ ਬਚਨੁ ਗੁਰ ਸਤਿ ਸਤਿ ਕਰਿ ਮਾਨੈ ਤਿਸੁ ਆਗੈ ਕਾਢਿ ਧਰੀਜੈ ॥ ੪ ॥
ਸੰਤਹੁ ਸੁਨਹੁ ਸੁਨਹੁ ਜਨ ਭਾਈ ਗੁਰਿ [4]ਕਾਢੀ ਬਾਹ ਕੁਕੀਜੈ ॥
ਜੇ ਆਤਮ ਕਉ ਸੁਖੁ ਸੁਖੁ ਨਿਤ ਲੋੜਹੁ ਤਾਂ ਸਤਿਗੁਰ ਸਰਨਿ ਪਵੀਜੈ ॥੫॥
ਜੇ ਵਡਭਾਗੁ ਹੋਇ ਅਤਿ ਨੀਕਾ ਤਾਂ ਗੁਰਮਤਿ ਨਾਮੁ ਦ੍ਰਿੜੀਜੈ ॥
ਸਭੁ ਮਾਇਆ ਮੋਹੁ ਬਿਖਮੁ ਜਗੁ ਤਰੀਐ ਸਹਜੇ ਹਰਿ ਰਸੁ ਪੀਜੈ ॥ ੬ ॥
ਮਾਇਆ ਮਾਇਆ ਕੇ ਜੋ [5]ਅਧਿਕਾਈ ਵਿਚਿ ਮਾਇਆ ਪਚੈ ਪਚੀਜੈ ॥
ਅਗਿਆਨੁ ਅੰਧੇਰੁ ਮਹਾ ਪੰਥੁ ਬਿਖੜਾ ਅਹੰਕਾਰਿ ਭਾਰਿ ਲਦਿ ਲੀਜੈ ॥ ੭ ॥
ਨਾਨਕ ਰਾਮ ਰਮ ਰਮੁ ਰਮ ਰਮ ਰਾਮੈ ਤੇ ਗਤਿ ਕੀਜੈ ॥
ਸਤਿਗੁਰੁ ਮਿਲੈ ਤਾ ਨਾਮੁ ਦ੍ਰਿੜਾਏ
ਰਾਮ ਨਾਮੈ ਰਲੈ ਮਿਲੀਜੈ ॥ ੮ ॥ ੬ ॥ ਛਕਾ ੧

## ਰਾਗੁ ਪ੍ਰਭਾਤੀ ॥

ਪ੍ਰਭਾਤੀ ਮਹਲਾ ੪ ਬਿਭਾਸ (ਪੰਨਾ ੧੩੩੫)

ੴ ਸਤਿਗੁਰਪ੍ਰਸਾਦਿ ॥

[6]ਰਸਕਿ ਰਸਕਿ ਗੁਨ ਗਾਵਹ ਗੁਰਮਤਿ ਲਿਵ [7]ਉਨਮਨਿ ਨਾਮਿ ਲਗਾਨ ॥

---

੧. ਚਾਹੁੰਦੇ ਹਨ । ੨. ਖੜੇ ਖੜੇ ਸੁੱਕਣਾ । ੩. ਦੇਰ । ੪. ਬਾਂਹ ਕੱਢ ਕੇ ਅਰਥਾਤ ਹੋਕਾ ਦੇ ਕੇ ਆਖਦਾ ਹੈ । ੫. ਮਾਇਆ ਨਾਲ ਬਹੁਤ ਪ੍ਰੀਤ ਰੱਖਣ ਵਾਲੇ । ੬. ਰਸ ਜਾਂ ਸੁਆਦ ਲੈ ਕੇ । ੭. ਸੰਸਾਰ ਤੋਂ ਮਨ ਦੇ ਉਪਰਾਮ ਹੋਣ ਦੀ ਅਵਸਥਾ ਵਿਚ ।

ਅੰਮ੍ਰਿਤੁ ਰਸੁ ਪੀਆ ਗੁਰ ਸਬਦੀ ਹਮ ਨਾਮ ਵਿਟਹੁ ਕੁਰਬਾਨ ॥ ੧ ॥
ਹਮਰੇ ਜਗ ਜੀਵਨ ਹਰਿ ਪ੍ਰਾਨ ॥
ਹਰਿ ਊਤਮੁ ਰਿਦ ਅੰਤਰਿ ਭਾਇਓ
ਗੁਰਿ ਮੰਤੁ ਦੀਓ ਹਰਿ ਕਾਨ ॥ ੧ ॥ ਰਹਾਉ ॥
ਆਵਹੁ ਸੰਤ ਮਿਲਹੁ ਮੇਰੇ ਭਾਈ ਮਿਲਿ ਹਰਿ ਹਰਿ ਨਾਮੁ ਵਖਾਨ ॥
ਕਿਤੁ ਬਿਧਿ ਕਿਉ ਪਾਈਐ ਪ੍ਰਭੁ ਅਪੁਨਾ
ਮੋਕਉ ਕਰਹੁ ਉਪਦੇਸੁ ਹਰਿ ਦਾਨ ॥ ੨ ॥
ਸਤਸੰਗਤਿ ਮਹਿ ਹਰਿ ਹਰਿ ਵਸਿਆ ਮਿਲਿ ਸੰਗਤਿ ਹਰਿ ਗੁਨ ਜਾਨ ॥
ਵਡੈ ਭਾਗਿ ਸਤ ਸੰਗਤਿ ਪਾਈ ਗੁਰੁ ਸਤਿਗੁਰੁ [1]ਪਰਸਿ ਭਗਵਾਨ ॥ ੩ ॥
ਗੁਨ ਗਾਵਹ ਪ੍ਰਭ ਅਗਮ ਠਾਕੁਰ ਕੇ ਗੁਨ ਗਾਇ ਰਹੇ ਹੈਰਾਨ ॥
ਜਨ ਨਾਨਕ ਕਉ ਗੁਰਿ ਕਿਰਪਾ ਧਾਰੀ
ਹਰਿ ਨਾਮੁ ਦੀਓ [2]ਖਿਨ ਦਾਨ ॥ ੪ ॥ ੧ ॥



੧. ਛੋਹ ਕੇ । ੨. ਛਿਨ ਵਿਚ ।

# ਸ੍ਰੀ ਗੁਰੂ ਅਰਜਨ ਸਾਹਿਬ ਜੀ

## ਜਨਮ—

ਵਿਸਾਖ ਵਦੀ ਸੱਤਮੀਂ ਸੰ: ੧੬੨੦ ਬਿ: ਮੁਤਾਬਿਕ ੧੫੬੩ ਈ: ਗੋਇੰਦਵਾਲ ਵਿੱਚ ਹੋਇਆ।

## ਮਾਤਾ-ਪਿਤਾ—

ਆਪ ਦੀ ਮਾਤਾ ਬੀਬੀ ਭਾਨੀ ਜੀ (ਗੁਰੂ ਅਮਰ ਦਾਸ ਜੀ ਦੀ ਸਪੁੱਤ੍ਰੀ) ਅਤੇ ਪਿਤਾ ਗੁਰੂ ਰਾਮ ਦਾਸ ਜੀ ਸਨ।

## ਵਿਆਹ—

ਗੁਰੂ ਜੀ ਦਾ ਵਿਆਹ ਪਿੰਡ ਮਉ ਜ਼ਿਲ੍ਹਾ ਜਲੰਧਰ ਦੇ ਇਕ ਸਿੱਖ ਭਾਈ ਕਿਸ਼ਨ ਚੰਦ ਦੀ ਸਪੁੱਤ੍ਰੀ ਬੀਬੀ ਗੰਗਾ ਜੀ ਨਾਲ ਹੋਇਆ।

## ਸੰਤਾਨ—

ਆਪ ਦੇ ਗ੍ਰਿਹ ਵਿਖੇ ਇੱਕੋ ਮਹਾਂਬਲੀ ਸਪੁੱਤਰ ਸ੍ਰੀ ਹਰਿ ਗੋਬਿੰਦ ਜੀ ੨੧ ਹਾੜ ਸੰ: ੧੬੫੨ ਬਿ: ਨੂੰ ਪੈਦਾ ਹੋਏ।

## ਜੋਤੀ-ਜੋਤ ਸਮਾਉਣਾ—

ਆਪ ਜੇਠ ਸੁਦੀ ਚੌਥ ਸੰ: ੧੬੬੩ ਬਿ: ਮੁਤਾਬਿਕ ੧੬੦੬ ਈ: ਨੂੰ ਲਾਹੌਰ ਵਿੱਚ ਜੋਤੀ-ਜੋਤ ਸਮਾਏ।

ਗੁਰੂ ਅਰਜਨ ਸਾਹਿਬ ਜੀ ਪਹਿਲੇ ਗੁਰੂ ਹਨ, ਜਿਨ੍ਹਾਂ ਨੇ ਆਪਣੇ ਆਪ ਨੂੰ ਯੋਗ ਸਾਬਤ ਕਰਕੇ ਆਪਣੇ 'ਪਿਤਾ' ਪਾਸੋਂ ਗੁਰ-ਗੱਦੀ ਪ੍ਰਾਪਤ ਕੀਤੀ।

ਆਪ ਦੇ ਮਹਾਨ ਕੰਮਾਂ ਦਾ ਵਰਨਣ ਨਹੀਂ ਹੋ ਸਕਦਾ। ਆਪ ਨੇ ਕਈ ਤਾਲ ਬਣਵਾਏ, ਸ਼ਹਿਰ ਵਸਾਏ ਅਤੇ ਪਰਚਾਰ ਦੇ ਸਿਲਸਿਲੇ ਨੂੰ ਬਾਕਾਇਦਾ ਸਥਿਤ ਕੀਤਾ।

ਆਪ ਨੇ ਬੜੀ ਮੇਹਨਤ ਨਾਲ ਅਤੇ ਕਰੜੀਆਂ ਘਾਲਾਂ ਘਾਲ ਕੇ ਪਿਛਲੇ ਗੁਰੂ ਸਾਹਿਬਾਂ ਦੀ ਬਾਣੀ ਇਕੱਠੀ ਕੀਤੀ। ਆਪ ਨੇ ਆਪ ਤੋਂ ਪਹਿਲਾਂ ਹੋਏ ਭਗਤਾਂ ਦੀ ਬਾਣੀ ਵੀ ਇਕੱਠੀ ਕੀਤੀ ਅਤੇ ਬਹੁਤ ਸਾਰੀ ਆਪਣੀ ਬਾਣੀ ਵੀ ਰਚ ਕੇ ਸਾਰੀਆਂ ਬਾਣੀਆਂ ਦਾ ਸੰਗ੍ਰਹਿ ਕਰਕੇ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਵਾਈ।

ਸੰਸਾਰ ਵਿਚ ਮਹਾਂ ਪੁਰਖਾਂ ਦੀ ਸਦਾ ਹੀ ਬਹੁਤ ਵਿਰੋਧਤਾ ਹੋਇਆ ਕਰਦੀ ਹੈ। ਆਪ ਦੀ ਵਿਰੋਧਤਾ ਭੀ ਉਸ ਸਮੇਂ ਬਹੁਤ ਵੱਧ ਚੁਕੀ ਸੀ। ਆਪ ਦਾ ਵੱਡਾ ਭਰਾ ਪ੍ਰਿਥੀਆ ਗੁਰ-ਗੱਦੀ ਤੋਂ ਵਾਂਜਿਆ ਰਹਿਣ ਕਰਕੇ ਆਪ ਨਾਲ ਦੁਸ਼ਮਨੀ ਕਰਦਾ ਸੀ। ਆਪਣੇ ਸਿੱਖਾਂ ਦੇ ਕਹੇ ਅਨੁਸਾਰ ਚੰਦੂ ਦੀ ਲੜਕੀ ਦਾ ਸਾਕ ਮੋੜਨ ਕਰਕੇ ਉਹ ਵੀ ਗੁਰੂ ਜੀ ਦਾ ਵੈਰੀ ਬਣ ਗਿਆ ਸੀ। ਪੱਖਪਾਤੀ ਪੰਡਤ ਅਤੇ ਮੁਲਾਣੇ ਵੀ ਆਪ ਨਾਲ ਈਰਖਾ ਕਰਦੇ ਸਨ। ਵਕਤ ਦੇ ਬਾਦਸ਼ਾਹ ਜਹਾਂਗੀਰ ਪਾਸ ਆਪ ਦੇ ਵਿਰੁੱਧ ਸ਼ਕਾਇਤਾਂ ਕੀਤੀਆਂ ਗਈਆਂ ਕਿ ਆਪ ਨੇ ਇਕ ਧਰਮ ਗ੍ਰੰਥ ਰਚਿਆ ਹੈ ਜਿਸ ਵਿਚ ਹਿੰਦੂ ਧਰਮ ਅਤੇ ਇਸਲਾਮ ਦੀ ਨਿੰਦਾ ਕੀਤੀ ਹੈ ਤੇ ਬਾਗ਼ੀ ਖੁਸਰੋ ਨੂੰ ਮਦਦ ਦਿੱਤੀ ਹੈ, ਸੋ ਉਸ ਨੇ ਦੋ ਲੱਖ ਰੁਪਿਆ ਜੁਰਮਾਨਾ ਕਰ ਦਿੱਤਾ। ਇਹ ਸਭ ਗੱਲਾਂ ਗ਼ਲਤ ਸਾਬਤ ਹੋਣ ਕਰਕੇ ਗੁਰੂ ਜੀ ਨੇ ਜੁਰਮਾਨਾ ਭਰਨ ਤੋਂ ਇਨਕਾਰ ਕਰ ਦਿੱਤਾ। ਇਸ ਪੁਰ ਚੰਦੂ ਦੀਵਾਨ ਦੀ ਰਾਹੀਂ ਗੁਰੂ ਜੀ ਨੂੰ ਸਖ਼ਤ ਤਸੀਹੇ ਦਿੱਤੇ ਗਏ। ਆਪ ਨੂੰ ਤੱਤੇ ਤਵਿਆਂ ਉੱਤੇ ਬਿਠਾਇਆ ਗਿਆ। ਤੱਤੀ ਰੇਤ ਸਿਰ ਪੁਰ ਪਵਾਈ ਗਈ। ਉਬਲਦੀ ਦੇਗ ਵਿਚ ਗਲੇ ਤਕ ਬਿਠਾਇਆ ਗਿਆ, ਪਰ ਆਪ ਸ਼ਾਂਤੀ ਦੇ ਪੁੰਜ ਬਣੇ ਰਹੇ ਅਤੇ ਮਾਲਕ ਦੇ ਭਾਣੇ ਅੰਦਰ ਖ਼ੁਸ਼ ਰਹੇ।

'ਤੇਰਾ ਕੀਆ ਮੀਠਾ ਲਾਗੈ ॥ ਹਰਿਨਾਮ ਪਦਾਰਥੁ ਨਾਨਕੁ ਮਾਂਗੈ ॥'

ਗੁਰੂ ਜੀ ਜੇਠ ਸੁਦੀ ਚੌਥ ਸੰ: ੧੬੬੩ ਬਿ: ਨੂੰ ਰਾਵੀ ਦੇ ਕੰਢੇ ਜੋਤੀ-ਜੋਤ ਸਮਾ ਗਏ। ਇਸ ਸਥਾਨ ਤੇ ਹਰ ਸਾਲ ਮੇਲਾ ਲੱਗਦਾ ਹੈ।



## ਸਿਰੀ ਰਾਗੁ ॥

*ਸਿਰੀ ਰਾਗੁ ਮਹਲਾ ੫ ਘਰੁ ੧ ॥* (ਪੰਨਾ ੪੨)

ਕਿਆ ਤੂ ਰਤਾ ਦੇਖਿ ਕੈ ਪੁਤ੍ਰ ਕਲਤ੍ਰ ਸੀਗਾਰ ॥
ਰਸ ਭੋਗਹਿ ਖੁਸੀਆ ਕਰਹਿ ਮਾਣਹਿ ਰੰਗ ਅਪਾਰ ॥
ਬਹੁਤੁ ਕਰਹਿ ਫੁਰਮਾਇਸੀ ਵਰਤਹਿ ਹੋਇ [1]ਅਫਾਰ ॥
ਕਰਤਾ ਚਿਤਿ ਨ ਆਵਈ ਮਨਮੁਖ ਅੰਧ ਗਵਾਰ ॥ ੧ ॥
ਮੇਰੇ ਮਨ ਸੁਖ ਦਾਤਾ ਹਰਿ ਸੋਇ ॥
ਗੁਰ ਪਰਸਾਦੀ ਪਾਈਐ ਕਰਮਿ ਪਰਾਪਤਿ ਹੋਇ ॥ ੧ ॥ ਰਹਾਉ ॥
ਕਪੜਿ ਭੋਗਿ ਲਪਟਾਇਆ ਸੁਇਨਾ ਰੁਪਾ ਖਾਕੁ ॥
ਹੈਵਰ ਗੈਵਰ ਬਹੁ ਰੰਗੇ ਕੀਏ ਰਥ [2]ਅਥਾਕ ॥
ਕਿਸ ਹੀ ਚਿਤਿ ਨ ਪਾਵਹੀ ਬਿਸਰਿਆ ਸਭ ਸਾਕ ॥
ਸਿਰਜਣਹਾਰਿ ਭੁਲਾਇਆ ਵਿਣੁ ਨਾਵੈ ਨਾਪਾਕ ॥ ੨ ॥
ਲੈਦਾ ਬਦ ਦੁਆਇ ਤੂੰ ਮਾਇਆ ਕਰਹਿ [3]ਇਕਤ ॥
ਜਿਸਨੋ ਤੂੰ ਪਤੀਆਇਦਾ ਸੋ ਸਣੁ ਤੁਝੈ ਅਨਿਤ ॥
ਅਹੰਕਾਰੁ ਕਰਹਿ ਅਹੰਕਾਰੀਆ ਵਿਆਪਿਆ ਮਨ ਕੀ ਮਤਿ ॥
ਤਿਨਿ ਪ੍ਰਭਿ ਆਪਿ ਭੁਲਾਇਆ ਨਾ ਤਿਸੁ ਜਾਤਿ ਨ ਪਤਿ ॥ ੩ ॥
ਸਤਿਗੁਰਿ ਪੁਰਖਿ ਮਿਲਾਇਆ ਇਕੋ ਸਜਣੁ ਸੋਇ ॥
ਹਰਿਜਨ ਕਾ ਰਾਖਾ ਏਕੁ ਹੈ ਕਿਆ ਮਾਣਸ ਹਉਮੈ ਰੋਇ ॥
ਜੋ ਹਰਿਜਨ ਭਾਵੈ ਸੋ ਕਰੇ ਦਰਿ ਫੇਰੁ ਨ ਪਾਵੈ ਕੋਇ ॥
ਨਾਨਕ ਰਤਾ ਰੰਗਿ ਹਰਿ ਸਭ ਜਗ ਮਹਿ ਚਾਨਣੁ ਹੋਇ ॥ ੪ ॥ ੧ ॥ ੭੧ ॥

*ਸਿਰੀ ਰਾਗੁ ਮਹਲਾ ੫ ॥* (ਪੰਨਾ ੪੩)

ਭਲਕੇ ਉਠਿ [4]ਪਪੋਲੀਐ ਵਿਣੁ ਬੁਝੇ ਮੁਗਧ ਅਜਾਣਿ ॥
ਸੋ ਪ੍ਰਭੁ ਚਿਤਿ ਨ ਆਇਓ ਛੁਟੈਗੀ [5]ਬੇਬਾਣਿ ॥
ਸਤਿਗੁਰ ਸੇਤੀ ਚਿਤੁ ਲਾਇ ਸਦਾ ਸਦਾ ਰੰਗੁ ਮਾਣਿ ॥ ੧ ॥
ਪ੍ਰਾਣੀ ਤੂੰ ਆਇਆ ਲਾਹਾ ਲੈਣਿ ॥
ਲਗਾ ਕਿਤੁ [6]ਕੁਫਕੜੇ ਸਭ [7]ਮੁਕਦੀ ਚਲੀ ਰੈਣਿ ॥ ੧ ॥ ਰਹਾਉ ॥

---

੧. ਆਫਰੇ ਹੋਏ, ਅਭਿਮਾਨੀ । ੨. ਨਾ ਥੱਕਣ ਵਾਲੇ । ੩. ਇਕੱਤਰ, ਇਕੱਠੀ । ੪. ਸਰੀਰ ਨੂੰ ਪਾਲੀ ਪੋਸੀਦਾ ਹੈ । ੫. ਬੀਆਬਾਨ, ਜੰਗਲ, ਮਸਾਣ । ੬. ਭੈੜੇ ਕੰਮਾਂ ਵਿਚ । ੭. ਰਾਤ ਅਰਥਾਤ ਉਮਰ ਬੀਤਣ ਤੇ ਆਈ ਹੈ ।

[1]ਕੁਦਮੁ ਕਰੇ ਪਸੁ ਪੰਖੀਆ ਦਿਸੈ ਨਾਹੀ ਕਾਲੁ ॥
ਓਤੈ ਸਾਥਿ ਮਨੁਖੁ ਹੈ ਫਾਥਾ ਮਾਇਆ ਜਾਲਿ ॥
ਮੁਕਤੇ ਸੇਈ ਭਾਲੀਅਹਿ ਜਿ ਸਚਾ ਨਾਮੁ ਸਮਾਲਿ ॥ ੨ ॥
ਜੋ ਘਰੁ ਛਡਿ ਗਵਾਵਣਾ ਸੋ ਲਗਾ ਮਨ ਮਾਹਿ ॥
ਜਿਥੈ ਜਾਇ ਤੁਧੁ ਵਰਤਣਾ ਤਿਸ ਕੀ ਚਿੰਤਾ ਨਾਹਿ ॥
ਫਾਥੇ ਸੇਈ ਨਿਕਲੇ ਜਿ ਗੁਰ ਕੀ ਪੈਰੀ ਪਾਹਿ ॥ ੩ ॥
ਕੋਈ ਰਖਿ ਨ ਸਕਈ ਦੂਜਾ ਕੋ ਨ ਦਿਖਾਇ ॥
ਚਾਰੇ ਕੁੰਡਾ ਭਾਲਿਕੈ ਆਇ ਪਇਆ ਸਰਣਾਇ ॥
ਨਾਨਕ ਸਚੈ ਪਾਤਿਸਾਹਿ ਡੁਬਦਾ ਲਇਆ ਕਢਾਇ ॥ ੪ ॥ ੩ ॥ ੭੩ ॥

*ਸਿਰੀ ਰਾਗੁ ਮਹਲਾ ੫ ॥* (ਪੰਨਾ ੪੯)

ਸੰਤ ਜਨਹੁ ਮਿਲਿ ਭਾਈਹੋ ਸਚਾ ਨਾਮੁ ਸਮਾਲਿ ॥
ਤੋਸਾ ਬੰਧਹੁ ਜੀਅ ਕਾ ਐਥੈ ਓਥੈ ਨਾਲਿ ॥
ਗੁਰ ਪੂਰੇ ਤੇ ਪਾਈਐ ਅਪਣੀ ਨਦਰਿ ਨਿਹਾਲਿ ॥
ਕਰਮਿ ਪਰਾਪਤਿ ਤਿਸੁ ਹੋਵੈ ਜਿਸਨੋ ਹੋਇ ਦਇਆਲੁ ॥ ੧ ॥
ਮੇਰੇ ਮਨ ਗੁਰ ਜੇਵਡੁ ਅਵਰੁ ਨ ਕੋਇ ॥
ਦੂਜਾ ਥਾਉ ਨ ਕੋ ਸੁਝੈ ਗੁਰ ਮੇਲੇ ਸਚੁ ਸੋਇ ॥ ੧ ॥ ਰਹਾਉ ॥
ਸਗਲ ਪਦਾਰਥ ਤਿਸੁ ਮਿਲੇ ਜਿਨਿ ਗੁਰੁ ਡਿਠਾ ਜਾਇ ॥
ਗੁਰ ਚਰਣੀ ਜਿਨ ਮਨੁ ਲਗਾ ਸੇ ਵਡਭਾਗੀ ਮਾਇ ॥
ਗੁਰੁ ਦਾਤਾ ਸਮਰਥੁ ਗੁਰੁ ਗੁਰੁ ਸਭ ਮਹਿ ਰਹਿਆ ਸਮਾਇ ॥
ਗੁਰੁ ਪਰਮੇਸਰੁ ਪਾਰਬ੍ਰਹਮੁ ਗੁਰੁ ਡੁਬਦਾ ਲਏ ਤਰਾਇ ॥ ੨ ॥
ਕਿਤੁ ਮੁਖਿ ਗੁਰੁ ਸਾਲਾਹੀਐ ਕਰਣ ਕਾਰਣ ਸਮਰਥੁ ॥
ਸੇ ਮਥੇ ਨਿਹਚਲ ਰਹੇ ਜਿਨ ਗੁਰਿ ਧਾਰਿਆ ਹਥੁ ॥
ਗੁਰਿ ਅੰਮ੍ਰਿਤ ਨਾਮੁ ਪੀਆਲਿਆ ਜਨਮ ਮਰਨ ਕਾ ਪਥੁ ॥
ਗੁਰੁ ਪਰਮੇਸਰੁ ਸੇਵਿਆ ਭੈ ਭੰਜਨੁ ਦੁਖ ਲਥੁ ॥ ੩ ॥
ਸਤਿਗੁਰੁ ਗਹਿਰ ਗਭੀਰੁ ਹੈ ਸੁਖ ਸਾਗਰੁ ਅਘਖੰਡੁ ॥
ਜਿਨਿ ਗੁਰੁ ਸੇਵਿਆ ਆਪਣਾ ਜਮਦੂਤ ਨ ਲਾਗੈ ਡੰਡੁ ॥
ਗੁਰ ਨਾਲਿ [2]ਤੁਲਿ ਨ ਲਗਈ ਖੋਜਿ ਡਿਠਾ ਬ੍ਰਹਿਮੰਡੁ ॥
ਨਾਮੁ ਨਿਧਾਨੁ ਸਤਿਗੁਰਿ ਦੀਆ

---

੧. ਨਾਸ ਕਰੇ ਕੁੱਦਣਾ, ਉੱਛਲਣਾ, ਟੱਪਣਾ। ੨. ਬਰਾਬਰ, ਵਰਗਾ।

ਸੁਖੁ ਨਾਨਕ ਮਨ ਮਹਿ [1]ਮੰਤ੍ਰੁ ॥ ੪ ॥ ੨੦ ॥ ੯੦ ॥

*ਸਿਰੀ ਰਾਗੁ ਮਹਲਾ ੫ ਘਰੁ ੨ ॥* (ਪੰਨਾ ੫੦)

[2]ਗੋਇਲਿ ਆਇਆ [3]ਗੋਇਲੀ ਕਿਆ ਤਿਸੁ [4]ਡੰਫੁ ਪਸਾਰੁ ॥
ਮੁਹਲਤਿ ਪੁੰਨੀ ਚਲਣਾ ਤੂੰ ਸੰਮਲੁ ਘਰ ਬਾਰੁ ॥ ੧ ॥
ਹਰਿ ਗੁਣ ਗਾਉ ਮਨਾ ਸਤਿਗੁਰੁ ਸੇਵਿ ਪਿਆਰਿ ॥
ਕਿਆ ਥੋੜੜੀ ਬਾਤ ਗੁਮਾਨੁ ॥ ੧ ॥ ਰਹਾਉ ॥
ਜੈਸੇ ਰੈਣਿ ਪਰਾਹੁਣੇ ਉਠਿ ਚਲਸਹਿ ਪਰਭਾਤਿ ॥
ਕਿਆ ਤੂੰ ਰਤਾ ਗਿਰਸਤ ਸਿਉ ਸਭ [5]ਫੁਲਾ ਕੀ ਬਾਗਾਤਿ ॥ ੨ ॥
ਮੇਰੀ ਮੇਰੀ ਕਿਆ ਕਰਹਿ ਜਿਨਿ ਦੀਆ ਸੋ ਪ੍ਰਭੁ ਲੋੜਿ ॥
ਸਰਪਰ ਉਠੀ ਚਲਣਾ ਛਡਿ ਜਾਸੀ ਲਖ ਕਰੋੜਿ ॥ ੩ ॥
ਲਖ ਚਉਰਾਸੀਹ ਭ੍ਰਮਤਿਆ ਦੁਲਭ ਜਨਮੁ ਪਾਇਓਇ ॥
ਨਾਨਕ ਨਾਮੁ ਸਮਾਲਿ ਤੂੰ ਸੋ ਦਿਨੁ ਨੇੜਾ ਆਇਓਇ ॥ ੪ ॥ ੨੨ ॥ ੯੨ ॥

*ਸਿਰੀ ਰਾਗੁ ਮਹਲਾ ੫ ॥* (ਪੰਨਾ ੫੦)

ਤਿਚਰੁ ਵਸਹਿ ਸੁਹੇਲੜੀ ਜਿਚਰੁ ਸਾਥੀ ਨਾਲਿ ॥
ਜਾ ਸਾਥੀ ਉਠੀ ਚਲਿਆ ਤਾ ਧਨ ਖਾਕੂ ਰਾਲਿ ॥ ੧ ॥
ਮਨਿ ਬੈਰਾਗੁ ਭਇਆ ਦਰਸਨੁ ਦੇਖਣੈ ਕਾ ਚਾਉ ॥
ਧੰਨੁ ਸੁ ਤੇਰਾ ਥਾਨੁ ॥ ੧ ॥ ਰਹਾਉ ॥
ਜਿਚਰੁ ਵਸਿਆ ਕੰਤੁ ਘਰਿ ਜੀਉ ਜੀਉ ਸਭਿ ਕਹਾਤਿ ॥
ਜਾ ਉਠੀ ਚਲਸੀ ਕੰਤੜਾ ਤਾ ਕੋਇ ਨ ਪੁਛੈ ਤੇਰੀ ਬਾਤ ॥ ੨ ॥
ਪੇਈਅੜੈ ਸਹੁ ਸੇਵਿ ਤੂੰ ਸਾਹੁਰੜੈ ਸੁਖਿ ਵਸੁ ॥
ਗੁਰ ਮਿਲਿ ਚਜੁ ਅਚਾਰੁ ਸਿਖੁ ਤੁਧੁ ਕਦੇ ਨ ਲਗੈ ਦੁਖੁ ॥ ੩ ॥
ਸਭਨਾ ਸਾਹੁਰੈ ਵੰਞਣਾ ਸਭਿ ਮੁਕਲਾਵਣਹਾਰ ॥
ਨਾਨਕ ਧੰਨੁ ਸੋਹਾਗਣੀ ਜਿਨ ਸਹ ਨਾਲਿ ਪਿਆਰੁ ॥ ੪ ॥ ੨੩ ॥ ੯੩ ॥

*ਸਿਰੀ ਰਾਗੁ ਮਹਲਾ ੫ ॥* (ਪੰਨਾ ੫੨)

ਗੁਰੁ ਪਰਮੇਸਰੁ ਪੂਜੀਐ ਮਨਿ ਤਨਿ ਲਾਇ ਪਿਆਰੁ ॥

---

੧. ਸਜਾਇਆ । ੨. ਗਊਆਂ ਦੀ ਚਰਾਂਦ ਵਿਚ । ੩. ਗੁਆਲਾ ।
੪. ਅਡੰਬਰ । ੫. ਫੁੱਲਾਂ ਵਾਲੇ ਬਾਗ ਹਨ ਜਿੱਥੇ ਫੁੱਲ ਖਿੜ ਕੇ ਛੇਤੀ ਕੁਮਲਾ ਜਾਂਦੇ ਹਨ ।

ਸਤਿਗੁਰੁ ਦਾਤਾ ਜੀਅ ਕਾ ਸਭਸੈ ਦੇਇ ਅਧਾਰੁ ॥
ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ ॥
ਬਿਨੁ ਸਾਧੂ ਸੰਗਤਿ ਰਤਿਆ ਮਾਇਆ ਮੋਹੁ ਸਭੁ ਛਾਰੁ ॥ ੧ ॥
ਮੇਰੇ ਸਾਜਨ ਹਰਿ ਹਰਿ ਨਾਮੁ ਸਮਾਲਿ ॥
ਸਾਧੂ ਸੰਗਤਿ ਮਨਿ ਵਸੈ ਪੂਰਨ ਹੋਵੈ [1]ਘਾਲ ॥ ੧ ॥ ਰਹਾਉ ॥
ਗੁਰੁ ਸਮਰਥੁ ਅਪਾਰੁ ਗੁਰੁ ਵਡਭਾਗੀ ਦਰਸਨੁ ਹੋਇ ॥
ਗੁਰੁ ਅਗੋਚਰੁ ਨਿਰਮਲਾ ਗੁਰ ਜੇਵਡ ਅਵਰੁ ਨ ਕੋਇ ॥
ਗੁਰੁ ਕਰਤਾ ਗੁਰੁ ਕਰਣਹਾਰੁ ਗੁਰਮੁਖਿ ਸਚੀ ਸੋਇ ॥
ਗੁਰ ਤੇ ਬਾਹਰਿ ਕਿਛੁ ਨਹੀ ਗੁਰ ਕੀਤਾ ਲੋੜੇ ਸੁ ਹੋਇ ॥ ੨ ॥
ਗੁਰੁ ਤੀਰਥੁ ਗੁਰੁ [2]ਪਾਰਜਾਤੁ ਗੁਰੁ ਮਨਸਾ ਪੂਰਣਹਾਰੁ ॥
ਗੁਰੁ ਦਾਤਾ ਹਰਿ ਨਾਮੁ ਦੇਇ ਉਧਰੈ ਸਭੁ ਸੰਸਾਰੁ ॥
ਗੁਰੁ ਸਮਰਥੁ ਗੁਰੁ ਨਿਰੰਕਾਰੁ ਗੁਰੁ ਊਚਾ ਅਗਮ ਅਪਾਰੁ ॥
ਗੁਰ ਕੀ ਮਹਿਮਾ ਅਗਮ ਹੈ ਕਿਆ ਕਥੈ ਕਥਨਹਾਰੁ ॥ ੩ ॥
ਜਿਤੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ ॥
ਪੂਰਬਿ ਲਿਖੇ ਪਾਵਣੇ ਸਾਚੁ ਨਾਮੁ ਦੇ ਰਾਸਿ ॥
ਸਤਿਗੁਰ ਸਰਣੀ ਆਇਆਂ ਬਾਹੁੜਿ ਨਹੀ ਬਿਨਾਸੁ ॥
ਹਰਿ ਨਾਨਕ ਕਦੇ ਨ ਵਿਸਰਉ
ਏਹੁ ਜੀਉ ਪਿੰਡੁ ਤੇਰਾ ਸਾਸੁ ॥ ੪ ॥ ੨੯ ॥ ੯੯ ॥

*ਸਿਰੀ ਰਾਗੁ ਮਹਲਾ ੫ ॥* (ਪੰਨਾ ੭੦)

ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ ॥
ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ ॥
ਸਭੋ ਭਜੈ ਆਸਰਾ ਚੁਕੈ ਸਭੁ [3]ਅਸਰਾਉ ॥
ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ ॥ ੧ ॥
ਸਾਹਿਬੁ ਨਿਤਾਣਿਆ ਕਾ ਤਾਣੁ ॥
ਆਇ ਨ ਜਾਈ ਥਿਰੁ ਸਦਾ ਗੁਰ ਸਬਦੀ ਸਚੁ ਜਾਣੁ ॥ ੧ ॥ ਰਹਾਉ ॥
ਜੇ ਕੋ ਹੋਵੈ ਦੁਬਲਾ ਨੰਗ ਭੁਖ ਕੀ ਪੀਰ ॥
ਦਮੜਾ ਪਲੈ ਨਾ ਪਵੈ ਨਾ ਕੋ ਦੇਵੈ ਧੀਰ ॥

---

੧. ਮੇਹਨਤ, ਕਮਾਈ । ੨. ਕਲਪ ਬ੍ਰਿਛ । ੩. ਆਸਰਾ ।

ਸੁਆਰਥੁ [1]ਸੁਆਉ ਨ ਕੋ ਕਰੇ ਨਾ ਕਿਛੁ ਹੋਵੈ ਕਾਜੁ ॥
ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਹਚਲੁ ਹੋਵੈ ਰਾਜੁ ॥ ੨ ॥
ਜਾਕਉ ਚਿੰਤਾ ਬਹੁਤੁ ਬਹੁਤੁ ਦੇਹੀ ਵਿਆਪੈ ਰੋਗੁ ॥
ਗ੍ਰਿਸਤਿ ਕੁਟੰਬਿ [2]ਪਲੇਟਿਆ ਕਦੇ ਹਰਖੁ ਕਦੇ ਸੋਗੁ ॥
ਗਉਣੁ ਕਰੇ ਚਹੁ ਕੁੰਟ ਕਾ ਘੜੀ ਨ ਬੈਸਣੁ ਸੋਇ ॥
ਚਿਤਿ ਆਵੈ ਓਸੁ ਪਾਰਬ੍ਰਹਮੁ ਤਨੁ ਮਨੁ ਸੀਤਲੁ ਹੋਇ ॥ ੩ ॥
ਕਾਮਿ ਕਰੋਧਿ ਮੋਹਿ ਵਸਿ ਕੀਆ ਕਿਰਪਨ ਲੋਭਿ ਪਿਆਰੁ ॥
[3]ਚਾਰੇ ਕਿਲਵਿਖ ਉਨਿ [4]ਅਘ ਕੀਏ ਹੋਆ ਅਸੁਰ ਸੰਘਾਰੁ ॥
ਪੋਥੀ ਗੀਤ ਕਵਿਤ ਕਿਛੁ ਕਦੇ ਨ ਕਰਨਿ ਧਰਿਆ ॥
ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਮਖ ਸਿਮਰਤ ਤਰਿਆ ॥ ੪ ॥
ਸਾਸਤ ਸਿੰਮ੍ਰਿਤਿ ਬੇਦ ਚਾਰਿ [5]ਮੁਖਾਗਰ ਬਿਚਰੇ ॥
ਤਪੇ ਤਪੀਸਰ ਜੋਗੀਆ ਤੀਰਥਿ ਗਵਨੁ ਕਰੇ ॥
ਖਟੁ ਕਰਮਾ ਤੇ ਦੁਗੁਣੇ ਪੂਜਾ ਕਰਤਾ [6]ਨਾਇ ॥
ਰੰਗੁ ਨ ਲਗੀ ਪਾਰਬ੍ਰਹਮ ਤਾ [7]ਸਰਪਰ ਨਰਕੇ ਜਾਇ ॥ ੫ ॥
ਰਾਜ ਮਿਲਕ [8]ਸਿਕਦਾਰੀਆ ਰਸ ਭੋਗਣ ਬਿਸਥਾਰ ॥
ਬਾਗ ਸੁਹਾਵੇ ਸੋਹਣੇ ਚਲੈ ਹੁਕਮੁ [9]ਅਫਾਰ ॥
ਰੰਗ ਤਮਾਸੇ ਬਹੁ ਬਿਧੀ ਚਾਇ ਲਗਿ ਰਹਿਆ ॥
ਚਿਤਿ ਨ ਆਇਓ ਪਾਰਬ੍ਰਹਮੁ ਤਾ ਸਰਪ ਕੀ ਜੂਨਿ ਗਇਆ ॥ ੬ ॥
ਬਹੁਤੁ ਧਨਾਢਿ ਅਚਾਰਵੰਤੁ ਸੋਭਾ ਨਿਰਮਲ ਰੀਤਿ ॥
ਮਾਤ ਪਿਤਾ ਸੁਤ ਭਾਈਆ ਸਾਜਨ ਸੰਗਿ ਪਰੀਤਿ ॥
ਲਸਕਰ ਤਰਕਸਬੰਦ ਬੰਦ ਜੀਉ ਜੀਉ ਸਗਲੀ ਕੀਤ ॥
ਚਿਤਿ ਨ ਆਇਓ ਪਾਰਬ੍ਰਹਮੁ ਤਾ ਖੜਿ [10]ਰਸਾਤਲਿ ਦੀਤ ॥ ੭ ॥
ਕਾਇਆ ਰੋਗੁ ਨ ਛਿਦ੍ਰੁ ਕਿਛੁ ਨਾ ਕਿਛੁ ਕਾੜਾ ਸੋਗੁ ॥
ਮਿਰਤੁ ਨ ਆਵੀ ਚਿਤਿ ਤਿਸੁ ਅਹਿਨਿਸਿ ਭੋਗੀ ਭੋਗੁ ॥
ਸਭ ਕਿਛੁ ਕੀਤੋਨੁ ਆਪਣਾ ਜੀਇ ਨ ਸੰਕ ਧਰਿਆ ॥

---

੧. ਜੀ ਆਇਆ ਨੂੰ। ੨. ਫਸਿਆ ਹੋਇਆ। ੩. ਚਾਰ ਪਾਪ—(ਬ੍ਰਹਮ ਹੱਤਿਆ, ਸ਼ਰਾਬ ਦਾ ਪੀਣਾ, ਚੋਰੀ, ਪਰ-ਇਸਤ੍ਰੀ ਗਮਨ)। ੪. ਪਾਪ। ੫. ਮੂੰਹ ਜ਼ਬਾਨੀ ਕੰਠ। ੬. ਨਿਵੇਂ, ਨਮਸਕਾਰ ਕਰੇ। ੭. ਨਿਰ-ਸੰਦੇਹ, ਬਿਲਾ-ਸ਼ੱਕ। ੮. ਹਕੂਮਤ, ਸਰਦਾਰੀ। ੯. ਉਹ ਹੁਕਮ ਜਿਸ ਨੂੰ ਕੋਈ ਫੇਰ ਜਾਂ ਮੋੜ ਨਾ ਸੱਕੇ। ੧੦. ਪਤਾਲ, ਨਰਕ।

ਚਿਤਿ ਨ ਆਇਓ ਪਾਰਬ੍ਰਹਮੁ ਜਮ [1]ਕੰਕਰ ਵਸਿ ਪਰਿਆ ॥ ੮ ॥
ਕਿਰਪਾ ਕਰੇ ਜਿਸੁ ਪਾਰਬ੍ਰਹਮੁ ਹੋਵੈ ਸਾਧੂ ਸੰਗੁ ॥
ਜਿਉ ਜਿਉ ਓਹੁ ਵਧਾਈਐ ਤਿਉ ਤਿਉ ਹਰਿ ਸਿਉ ਰੰਗੁ ॥
ਦੁਹਾ ਸਿਰਿਆ ਕਾ ਖਸਮੁ ਆਪਿ ਅਵਰੁ ਨ ਦੂਜਾ ਥਾਉ ॥
ਸਤਿਗੁਰ ਤੁਠੈ ਪਾਇਆ ਨਾਨਕ ਸਚਾ ਨਾਉ ॥ ੯ ॥ ੧ ॥ ੨੬ ॥

*ਸਿਰੀ ਰਾਗੁ ਮਹਲਾ ੫ ਘਰੁ ੫ ॥* (ਪੰਨਾ ੭੧)

ਜਾਨਉ ਨਹੀ ਭਾਵੈ ਕਵਨ ਬਾਤਾ ॥ ਮਨ ਖੋਜਿ ਮਾਰਗੁ ॥ ੧ ॥ ਰਹਾਉ ॥
ਧਿਆਨੀ ਧਿਆਨੁ ਲਾਵਹਿ ॥ ਗਿਆਨੀ ਗਿਆਨੁ ਕਮਾਵਹਿ ॥
ਪ੍ਰਭੁ ਕਿਨ ਹੀ ਜਾਤਾ ॥ ੧ ॥
ਭਗਉਤੀ ਰਹਤ ਜੁਗਤਾ ॥ ਜੋਗੀ ਕਹਤ ਮੁਕਤਾ ॥
ਤਪਸੀ ਤਪਹਿ ਰਾਤਾ ॥ ੨ ॥
ਮੋਨੀ ਮੋਨਿ ਧਾਰੀ ॥ ਸਨਿਆਸੀ ਬ੍ਰਹਮਚਾਰੀ ॥
ਉਦਾਸੀ ਉਦਾਸਿ ਰਾਤਾ ॥ ੩ ॥
ਭਗਤਿ ਨਵੈ ਪਰਕਾਰਾ ॥ ਪੰਡਿਤੁ ਵੇਦੁ ਪੁਕਾਰਾ ॥
ਗਿਰਸਤੀ ਗਿਰਸਤਿ ਧਰਮਾਤਾ ॥ ੪ ॥
ਇਕ [2]ਸਬਦੀ ਬਹੁ ਰੂਪਿ ਅਵਧੂਤਾ ॥ [3]ਕਾਪੜੀ [4]ਕਉਤੇ [5]ਜਾਗੂਤਾ ॥
ਇਕਿ ਤੀਰਥਿ ਨਾਤਾ ॥ ੫ ॥
ਨਿਰਹਾਰ ਵਰਤੀ [6]ਆਪਰਸਾ ॥ ਇਕਿ [7]ਲੂਕਿ ਨ ਦੇਵਹਿ ਦਰਸਾ ॥
ਇਕਿ ਮਨ ਹੀ ਗਿਆਤਾ ॥ ੬ ॥
ਘਾਟਿ ਨ ਕਿਨਹੀ ਕਹਾਇਆ ॥ ਸਭ ਕਹਤੇ ਹੈ ਪਾਇਆ ॥
ਜਿਸੁ ਮੇਲੇ ਸੋ ਭਗਤਾ ॥ ੭ ॥
ਸਗਲ [8]ਉਕਤਿ ਉਪਾਵਾ ॥ ਤਿਆਗੀ ਸਰਨਿ ਪਾਵਾ ॥
ਨਾਨਕੁ ਗੁਰ ਚਰਣਿ ਪਰਾਤਾ ॥ ੮ ॥ ੨ ॥ ੨੭ ॥

*ਸਿਰੀ ਰਾਗੁ ਮਹਲਾ ੫ ॥* (ਪੰਨਾ ੭੩)

ਪੈ ਪਾਇ ਮਨਾਈ ਸੋਇ ਜੀਉ ॥

---

੧. ਚੁੱਭਣ ਵਾਲਾ ਰੋੜਾ ਅਰਥਾਤ ਦੁਖਦਾਈ। ੨. ਬੋਲਣ ਵਾਲਾ, ਵਕਤਾ। ੩. ਲੀਰਾਂ ਗੰਢ ਗੰਢ ਕੇ ਬਣਾਈ ਹੋਈ ਗੋਦੜੀ ਵਾਲਾ। ੪. ਕੌਤਕ ਅਰਥਾਤ ਤਮਾਸ਼ਾ ਕਰਨ ਵਾਲਾ। ੫. ਜਗਰਾਤਾ ਕਰਨ ਵਾਲਾ। ੬. ਨਾ ਛੋਹਣ ਵਾਲਾ। ੭. ਲੁਕ ਕੇ। ੮. ਕਥਨ, ਬਚਨ, ਗੱਲਾਂ ਬਣਾਉਣਾ।

ਸਤਿਗੁਰ ਪੁਰਖਿ ਮਿਲਾਇਆ
ਤਿਸੁ ਜੇਵਡੁ ਅਵਰੁ ਨ ਕੋਇ ਜੀਉ ॥ ੧ ॥ ਰਹਾਉ ॥
ਗੋਸਾਈ ਮਿਹੰਡਾ [1]ਇਠੜਾ ॥ [2]ਅੰਮ [3]ਅਬੇ ਥਾਵਹੁ ਮਿਠੜਾ ॥
ਭੈਣ ਭਾਈ ਸਭਿ ਸਜਣਾ ਤੁਧੁ ਜੇਹਾ ਨਾਹੀ ਕੋਇ ਜੀਉ ॥ ੧ ॥
ਤੇਰੈ ਹੁਕਮੇ [4]ਸਾਵਣੁ ਆਇਆ ॥ ਮੈ [5]ਸਤ ਕਾ ਹਲੁ ਜੋਆਇਆ ॥
ਨਾਉ ਬੀਜਣ ਲਗਾ ਆਸ ਕਰਿ ਹਰਿ ਬੋਹਲ ਬਖਸ ਜਮਾਇ ਜੀਉ ॥ ੨ ॥
ਹਉ ਗੁਰ ਮਿਲਿ ਇਕੁ ਪਛਾਣਦਾ ॥ ਦੁਯਾ ਕਾ [6]ਗਲੁ ਚਿਤਿ ਨ ਜਾਣਦਾ ॥
ਹਰਿ ਇਕਤੈ ਕਾਰੈ ਲਾਇਓਨੁ ਜਿਉ ਭਾਵੈ ਤਿਵੈ ਨਿਬਾਹਿ ਜੀਉ ॥ ੩ ॥
ਤੁਸੀ ਭੋਗਿਹੁ [7]ਭੁੰਚਹੁ ਭਾਈਹੋ ॥ ਗੁਰਿ [8]ਦੀਬਾਣਿ [9]ਕਵਾਇ ਪੈਨਾਈਓ ॥
ਹਉ ਹੋਆ [10]ਮਾਹਰੁ ਪਿੰਡ ਦਾ ਬੰਨਿ ਆਦੇ ਪੰਜਿ ਸਰੀਕ ਜੀਉ ॥ ੪ ॥
ਹਉ ਆਇਆ [11]ਸਾਮ੍ਹੈ ਤਿਹੰਡੀਆ ॥
ਪੰਜਿ ਕਿਰਸਾਣ [12]ਮੁਜੇਰੇ [13]ਮਿਹਡਿਆ ॥
[14]ਕੰਨੁ ਕੋਈ [15]ਕਢਿ ਨ ਹੰਘਈ ਨਾਨਕ ਵੁਠਾ [16]ਘੁਘਿ ਗਿਰਾਉ ਜੀਉ ॥ ੫ ॥
ਹਉ ਵਾਰੀ [17]ਘੁੰਮਾ ਜਾਵਦਾ ॥ ਇਕ ਸਾਹਾ ਤੁਧੁ ਧਿਆਇਦਾ ॥
ਉਜੜੁ ਥੇਹੁ ਵਸਾਇਓ ਹਉ ਤੁਧ ਵਿਟਹੁ ਕੁਰਬਾਣੁ ਜੀਉ ॥ ੬ ॥
ਹਰਿ [18]ਇਠੈ ਨਿਤ ਧਿਆਇਦਾ ॥ ਮਨਿ ਚਿੰਦੀ ਸੋ ਫਲੁ ਪਾਇਦਾ ॥
ਸਭੇ ਕਾਜਿ ਸਵਾਰਿਅਨੁ ਲਾਹੀਅਨੁ ਮਨ ਕੀ ਭੁਖ ਜੀਉ ॥ ੭ ॥
ਮੈ ਛਡਿਆ ਸਭੋ ਧੰਧੜਾ ॥ ਗੋਸਾਈ ਸੇਵੀ ਸਚੜਾ ॥
ਨਉ ਨਿਧਿ ਨਾਮੁ ਨਿਧਾਨੁ ਹਰਿ ਮੈ ਪਲੈ ਬਧਾ [19]ਛਿਕਿ ਜੀਉ ॥ ੮ ॥
ਮੈ ਸੁਖੀ ਹੂੰ ਸੁਖੁ ਪਾਇਆ ॥ ਗੁਰ ਅੰਤਰਿ ਸਬਦੁ ਵਸਾਇਆ ॥
ਸਤਿਗੁਰਿ ਪੁਰਖਿ ਵਿਖਾਲਿਆ ਮਸਤਕਿ ਧਰਿ ਕੈ ਹਥੁ ਜੀਉ ॥ ੯ ॥
ਮੈ ਬਧੀ ਸਚੁ ਧਰਮਸਾਲ ਹੈ ॥ ਗੁਰਸਿਖਾ [20]ਲਹਦਾ [21]ਭਾਲਿ ਕੈ ॥
ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵਿ ਨਿਵਿ ਲਗਾ [22]ਪਾਇ ਜੀਉ ॥ ੧੦ ॥
ਸੁਣਿ ਗਲਾ ਗੁਰ ਪਹਿ ਆਇਆ ॥ ਨਾਮੁ ਦਾਨੁ ਇਸਨਾਨੁ ਦਿੜਾਇਆ ॥

੧. ਪਿਆਰਾ । ੨. ਮਾਂ । ੩. ਬਾਪ । ੪. ਠੰਢ ਪਾਉਣ ਵਾਲੀ ਬਰਖਾ । ੫. ਸਤਸੰਗ । ੬. ਕੋਈ ਗੱਲ । ੭. ਭੋਗੋ । ੮. ਦੀਵਾਨ । ੯. ਪੋਸ਼ਾਕ । ੧੦. ਚੌਧਰੀ, ਜਾਣੂ । ੧੧. ਸ਼ਰਨ । ੧੨. ਗ਼ੈਰ ਮਾਰੂਸੀ ਮੁਜ਼ਾਰੇ । ੧੩. ਮੇਰੇ । ੧੪. ਮੋਢਾ । ੧੫. ਉਠਾ ਨਹੀਂ ਸਕਦਾ । ੧੬. ਸੰਘਣਾ । ੧੭. ਸਦਕੇ । ੧੮. ਪਿਆਰੇ ਨੂੰ । ੧੯. ਘੁੱਟ ਕੇ । ੨੦. ਲੈਂਦਾ ਹਾਂ । ੨੧. ਢੂੰਡ ਕੇ । ੨੨. ਪੈਰੀਂ ।

ਸਭੁ ਮੁਕਤੁ ਹੋਆ ਸੈਸਾਰੜਾ ਨਾਨਕ ਸਚੀ ਬੇੜੀ ਚਾੜਿ ਜੀਉ ॥ ੧੧ ॥
ਸਭ ਸ੍ਰਿਸਟਿ ਸੇਵੇ ਦਿਨੁ ਰਾਤਿ ਜੀਉ ॥ ਦੇ ਕੰਨੁ ਸੁਣਹੁ ਅਰਦਾਸਿ ਜੀਉ ॥
[1]ਠੋਕਿ ਵਜਾਇ ਸਭ ਡਿਠੀਆ [2]ਤੁਸਿ ਆਪੇ ਲਇਅਨੁ ਛਡਾਇ ਜੀਉ ॥੧੨॥
ਹੁਣਿ ਹੁਕਮੁ ਹੋਆ ਮਿਹਰਵਾਣ ਦਾ ॥ [3]ਪੈ ਕੋਇ ਨ ਕਿਸੈ [4]ਰਞਾਣਦਾ ॥
ਸਭ ਸੁਖਾਲੀ [5]ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ ॥ ੧੩ ॥
ਝਿੰਮਿ ਝਿੰਮਿ ਅੰਮ੍ਰਿਤੁ ਵਰਸਦਾ ॥ ਬੋਲਾਇਆ ਬੋਲੀ ਖਸਮ ਦਾ ॥
ਬਹੁ ਮਾਣੁ ਕੀਆ ਤੁਧੁ ਉਪਰੇ ਤੂੰ ਆਪੇ ਪਾਇਹਿ ਥਾਇ ਜੀਉ ॥ ੧੪ ॥
ਤੇਰਿਆ ਭਗਤਾ ਭੁਖ ਸਦ ਤੇਰੀਆ ॥ ਹਰਿ ਲੋਚਾ ਪੂਰਨ ਮੇਰੀਆ ॥
ਦੇਹੁ ਦਰਸੁ ਸੁਖ ਦਾਤਿਆ ਮੈ ਗਲਿ ਵਿਚਿ ਲੈਹੁ ਮਿਲਾਇ ਜੀਉ ॥ ੧੫ ॥
ਤੁਧੁ ਜੇਵਡੁ ਅਵਰੁ ਨ ਭਾਲਿਆ ॥ ਤੂੰ ਦੀਪ ਲੋਅ [6]ਪਇਆਲਿਆ ॥
ਤੂੰ ਥਾਨਿ ਥਨੰਤਰਿ ਰਵਿ ਰਹਿਆ ਨਾਨਕ ਭਗਤਾ ਸਚੁ ਅਧਾਰੁ ਜੀਉ ॥ ੧੬ ॥
ਹਉ ਗੋਸਾਈ ਦਾ ਪਹਿਲਵਾਨੜਾ ॥ ਮੈ ਗੁਰ ਮਿਲਿ ਉਚ [7]ਦੁਮਾਲੜਾ ॥
ਸਭ ਹੋਈ ਛਿੰਝ ਇਕਠੀਆ ਦਯੁ ਬੈਠਾ ਵੇਖੈ ਆਪਿ ਜੀਉ ॥ ੧੭ ॥
ਵਾਤ ਵਜਨਿ ਟੰਮਕ ਭੇਰੀਆ ॥ ਮਲ ਲਥੇ ਲੈਦੇ ਫੇਰੀਆ ॥
[8]ਨਿਹਤੇ ਪੰਜਿ ਜੁਆਨ ਮੈ ਗੁਰ ਥਾਪੀ ਦਿਤੀ ਕੰਡਿ ਜੀਉ ॥ ੧੮ ॥
ਸਭ ਇਕਠੇ ਹੋਇ ਆਇਆ ॥ ਘਰਿ ਜਾਸਨਿ ਵਾਟ ਵਟਾਇਆ ॥
ਗੁਰਮੁਖਿ ਲਾਹਾ ਲੈ ਗਏ ਮਨਮੁਖ ਚਲੇ ਮੂਲੁ ਗਵਾਇ ਜੀਉ ॥ ੧੯ ॥
ਤੂੰ ਵਰਨਾ ਚਿਹਨਾ ਬਾਹਰਾ ॥ ਹਰਿ ਦਿਸਹਿ ਹਾਜਰੁ ਜਾਹਰਾ ॥
ਸੁਣਿ ਸੁਣਿ ਤੁਝੈ ਧਿਆਇਦੇ ਤੇਰੇ ਭਗਤ ਰਤੇ ਗੁਣਤਾਸੁ ਜੀਉ ॥ ੨੦ ॥
ਮੈ ਜੁਗਿ ਜੁਗਿ ਦਯੈ [9]ਸੇਵੜੀ ॥ ਗੁਰਿ ਕਟੀ ਮਿਹਡੀ ਜੇਵੜੀ ॥
ਹਉ ਬਾਹੁੜਿ ਛਿੰਝ ਨ ਨਚਊ
ਨਾਨਕ ਅਉਸਰੁ ਲਧਾ ਭਾਲਿ ਜੀਉ ॥ ੨੧ ॥ ੨ ॥ ੨੯ ॥

## ਰਾਗੁ ਮਾਝ ॥

*ਮਾਝ ਮਹਲਾ ੫ ਚਉਪਦੇ ਘਰੁ ੧ ॥* (ਪੰਨਾ ੯੬)

ਮੇਰਾ ਮਨੁ [10]ਲੋਚੈ ਗੁਰ ਦਰਸਨ ਤਾਈ ॥

---

੧. ਪਰਤਾ ਕੇ, ਪਰਖ ਕੇ । ੨. ਪ੍ਰਸੰਨ ਹੋ ਕੇ । ੩. ਹੱਲਾ ਕਰਕੇ । ੪. ਦੁਖੀ ਕਰਦਾ । ੫. ਵੱਸਿਆ । ੬. ਪਾਤਾਲਾਂ ਵਿਚ । ੭. ਦਸਤਾਰ ਦਾ ਲੜ (ਕਲਗੀ ਵਾਂਙ) । ੮. ਦਬਾ ਲਏ, ਨਿਹੱਥੇ ਕਰ ਦਿੱਤੇ । ੯. ਸੇਵਾ । ੧੦. ਚਾਹੁੰਦਾ ਹੈ, ਲੋੜਦਾ ਹੈ ।

[1]ਬਿਲਪ ਕਰੇ [2]ਚਾਤ੍ਰਿਕ ਕੀ ਨਿਆਈ ॥
ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ ॥ ੧ ॥
ਹਉ [3]ਘੋਲੀ ਜੀਉ ਘੋਲਿ ਘੁਮਾਈ
ਗੁਰ ਦਰਸਨ ਸੰਤ ਪਿਆਰੇ ਜੀਉ ॥ ੧ ॥ ਰਹਾਉ ॥
ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥
ਚਿਰੁ ਹੋਆ ਦੇਖੇ [4]ਸਾਰਿੰਗ ਪਾਣੀ ॥
ਧੰਨੁ ਸੁ ਦੇਸੁ ਜਹਾ ਤੂੰ ਵਸਿਆ ਮੇਰੇ ਸਜਣ ਮੀਤ ਮੁਰਾਰੇ ਜੀਉ ॥ ੨ ॥
ਹਉ ਘੋਲੀ ਹਉ ਘੋਲਿ ਘੁਮਾਈ ਗੁਰ ਸਜਣ ਮੀਤ ਮੁਰਾਰੇ ਜੀਉ ॥੧॥ਰਹਾਉ॥
ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥
ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ॥
ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ ॥ ੩ ॥
ਹਉ ਘੋਲੀ ਜੀਉ ਘੋਲਿ ਘੁਮਾਈ ਤਿਸੁ ਸਚੇ ਗੁਰ ਦਰਬਾਰੇ ਜੀਉ ॥੧॥ਰਹਾਉ॥
ਭਾਗੁ ਹੋਆ ਗੁਰਿ ਸੰਤੁ ਮਿਲਾਇਆ ॥ ਪ੍ਰਭੁ ਅਬਿਨਾਸੀ ਘਰ ਮਹਿ ਪਾਇਆ ॥
ਸੇਵ ਕਰੀ ਪਲੁ [5]ਚਸਾ ਨ ਵਿਛੁੜਾ ਜਨ ਨਾਨਕ ਦਾਸ ਤੁਮਾਰੇ ਜੀਉ ॥ ੪ ॥
ਹਉ ਘੋਲੀ ਜੀਉ ਘੋਲਿ ਘੁਮਾਈ
ਜਨ ਨਾਨਕ ਦਾਸ ਤੁਮਾਰੇ ਜੀਉ ॥ ਰਹਾਉ ॥ ੧ ॥ ੮ ॥

*ਰਾਗੁ ਮਾਝ ਮਹਲਾ ੫ ॥* (ਪੰਨਾ ੯੭)

ਸਾ ਰੁਤਿ ਸੁਹਾਵੀ ਜਿਤੁ ਤੁਧੁ ਸਮਾਲੀ ॥ ਸੋ ਕੰਮੁ ਸੁਹੇਲਾ ਜੋ ਤੇਰੀ [6]ਘਾਲੀ ॥
ਸੋ ਰਿਦਾ ਸੁਹੇਲਾ ਜਿਤੁ ਰਿਦੈ ਤੂੰ [7]ਵੁਠਾ ਸਭਨਾ ਕੇ ਦਾਤਾਰਾ ਜੀਉ ॥ ੧ ॥
ਤੂੰ ਸਾਝਾ ਸਾਹਿਬੁ ਬਾਪੁ ਹਮਾਰਾ ॥ ਨਉਨਿਧਿ ਤੇਰੈ ਅਖੁਟ ਭੰਡਾਰਾ ॥
ਜਿਸੁ ਤੂੰ ਦੇਹਿ ਸੁ ਤ੍ਰਿਪਤਿ ਅਘਾਵੈ ਸੋਈ ਭਗਤੁ ਤੁਮਾਰਾ ਜੀਉ ॥ ੨ ॥
ਸਭੁ ਕੋ [8]ਆਸੈ ਤੇਰੀ ਬੈਠਾ ॥ ਘਟ ਘਟ ਅੰਤਰਿ ਤੂੰ ਹੈ ਵੁਠਾ ॥
ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ ॥ ੩ ॥
ਤੂੰ ਆਪੇ ਗੁਰਮੁਖਿ ਮੁਕਤਿ ਕਰਾਇਹਿ ॥
ਤੂੰ ਆਪੇ ਮਨਮੁਖਿ ਜਨਮਿ ਭਵਾਇਹਿ ॥
ਨਾਨਕ ਦਾਸ ਤੇਰੈ ਬਲਿਹਾਰੈ ਸਭੁ ਤੇਰਾ ਖੇਲੁ [9]ਦਸਾਹਰਾ ਜੀਉ ॥੪॥੨॥੯॥

---

੧. ਵਿਰਲਾਪ । ੨. ਬੰਬੀਹਾ । ੩. ਬਲਿਹਾਰ । ੪. ਬੰਬੀਹੇ ਨੂੰ ਸ੍ਵਾਂਤ ਬੂੰਦ ਦਾ ਪਾਣੀ । ੫. ਥੋੜਾ ਚਿਰ ਵੀ । ੬. ਜੋ ਤੇਰੀ ਸੇਵਾ ਲਈ ਕੀਤਾ ਜਾਵੇ । ੭. ਵਸਿਆ ਹੈ । ੮. ਆਸਰੇ । ੯. ਪ੍ਰਗਟ ।

ਮਾਝ ਮਹਲਾ ੫ ॥ (ਪੰਨਾ ੯੭)

ਅਨਹਦੁ ਵਾਜੈ ਸਹਜਿ ਸੁਹੇਲਾ ॥ ਸਬਦਿ ਅਨੰਦ ਕਰੇ ਸਦ ਕੇਲਾ ॥
ਸਹਜ ਗੁਫਾ ਮਹਿ ਤਾੜੀ ਲਾਈ ਆਸਣੁ ਊਚ ਸਵਾਰਿਆ ਜੀਉ ॥ ੧ ॥
ਫਿਰਿ ਘਿਰਿ ਅਪੁਨੇ ਗ੍ਰਿਹ ਮਹਿ ਆਇਆ ॥ ਜੋ ਲੋੜੀਦਾ ਸੋਈ ਪਾਇਆ ॥
ਤ੍ਰਿਪਤਿ ਅਘਾਇ ਰਹਿਆ ਹੈ ਸੰਤਹੁ
ਗੁਰਿ ਅਨਭਉ ਪੁਰਖੁ ਦਿਖਾਰਿਆ ਜੀਉ ॥ ੨ ॥
ਆਪੇ ਰਾਜਨੁ ਆਪੇ ਲੋਗਾ ॥ ਆਪਿ ਨਿਰਬਾਣੀ ਆਪੇ ਭੋਗਾ ॥
ਆਪੇ ਤਖਤਿ ਬਹੈ ਸਚੁ ਨਿਆਈ ਸਭ ਚੂਕੀ ਕੂਕ ਪੁਕਾਰਿਆ ਜੀਉ ॥ ੩ ॥
ਜੇਹਾ ਡਿਠਾ ਮੈ ਤੇਹੋ ਕਹਿਆ ॥ ਤਿਸੁ ਰਸੁ ਆਇਆ ਜਿਨਿ ਭੇਦੁ ਲਹਿਆ ॥
ਜੋਤੀ ਜੋਤਿ ਮਿਲੀ ਸੁਖੁ ਪਾਇਆ
ਜਨ ਨਾਨਕ ਇਕੁ ਪਸਾਰਿਆ ਜੀਉ ॥ ੪ ॥ ੩ ॥ ੧੦ ॥

ਮਾਝ ਮਹਲਾ ੫ ॥ (ਪੰਨਾ ੯੭)

ਜਿਤੁ ਘਰਿ ਪਿਰਿ ਸੋਹਾਗੁ ਬਣਾਇਆ ॥
ਤਿਤੁ ਘਰਿ ਸਖੀਏ ਮੰਗਲੁ ਗਾਇਆ ॥
ਅਨਦ [1]ਬਿਨੋਦ ਤਿਤੈ ਘਰਿ ਸੋਹਹਿ ਜੋ ਧਨ ਕੰਤਿ ਸਿਗਾਰੀ ਜੀਉ ॥ ੧ ॥
ਸਾ ਗੁਣਵੰਤੀ ਸਾ ਵਡਭਾਗਣਿ ॥ ਪੁਤ੍ਰਵੰਤੀ ਸੀਲਵੰਤਿ ਸੋਹਾਗਣਿ ॥
ਰੂਪਵੰਤਿ ਸਾ ਸੁਘੜਿ [2]ਬਿਚਖਣਿ ਜੋ ਧਨ ਕੰਤ ਪਿਆਰੀ ਜੀਉ ॥ ੨ ॥
[3]ਅਚਾਰਵੰਤਿ ਸਾਈ ਪਰਧਾਨੇ ॥ ਸਭ ਸਿੰਗਾਰ ਬਣੇ ਤਿਸੁ ਗਿਆਨੇ ॥
ਸਾ ਕੁਲਵੰਤੀ ਸਾ [4]ਸਭਰਾਈ ਜੋ ਪਿਰਿ ਕੈ ਰੰਗਿ ਸਵਾਰੀ ਜੀਉ ॥ ੩ ॥
ਮਹਿਮਾ ਤਿਸ ਕੀ ਕਹਣੁ ਨ ਜਾਏ ॥ ਜੋ ਪਿਰਿ ਮੇਲਿ ਲਈ ਅੰਗਿ ਲਾਏ ॥
ਥਿਰੁ ਸੋਹਾਗੁ ਵਰੁ ਅਗਮੁ ਅਗੋਚਰੁ
ਜਨ ਨਾਨਕ ਪ੍ਰੇਮ ਸਾਧਾਰੀ ਜੀਉ ॥ ੪ ॥ ੪ ॥ ੧੧ ॥

ਮਾਝ ਮਹਲਾ ੫ ॥ (ਪੰਨਾ ੯੮)

ਖੋਜਤ ਖੋਜਤ ਦਰਸਨ ਚਾਹੇ ॥ ਭਾਤਿ ਭਾਤਿ ਬਨ ਬਨ [5]ਅਵਗਾਹੇ ॥
ਨਿਰਗੁਣੁ ਸਰਗੁਣੁ ਹਰਿ ਹਰਿ ਮੇਰਾ ਕੋਈ ਹੈ ਜੀਉ ਆਣਿ ਮਿਲਾਵੈ ਜੀਉ ॥ ੧ ॥
ਖਟੁ ਸਾਸਤ ਬਿਚਰਤ ਮੁਖਿ ਗਿਆਨਾ ॥ ਪੂਜਾ ਤਿਲਕੁ ਤੀਰਥ ਇਸਨਾਨਾ ॥
ਨਿਵਲੀ ਕਰਮ ਆਸਨ ਚਉਰਾਸੀਹ ਇਨ ਮਹਿ ਸਾਂਤਿ ਨ ਆਵੈ ਜੀਉ ॥ ੨ ॥

---

੧. ਦਿਲ ਦਾ ਬਹਿਲਾਣਾ । ੨. ਚਤੁਰ । ੩. ਚੰਗੇ ਕੰਮਾਂ ਵਾਲੀ ।
੪. ਪ੍ਰਧਾਨ ਰਾਣੀ । ੫. ਖੋਜੇ ।

ਅਨਿਕ ਬਰਖ ਕੀਏ ਜਪ ਤਾਪਾ ॥ ਗਵਨੁ ਕੀਆ ਧਰਤੀ ਭਰਮਾਤਾ ॥
ਇਕੁ ਖਿਨੁ ਹਿਰਦੈ ਸਾਂਤਿ ਨ ਆਵੈ ਜੋਗੀ ਬਹੁੜਿ ਬਹੁੜਿ ਉਠਿ ਧਾਵੈ ਜੀਉ ॥੩॥
ਕਰਿ ਕਿਰਪਾ ਮੋਹਿ ਸਾਧੁ ਮਿਲਾਇਆ ॥ ਮਨੁ ਤਨੁ ਸੀਤਲੁ ਧੀਰਜੁ ਪਾਇਆ ॥
ਪ੍ਰਭੁ ਅਬਿਨਾਸੀ ਬਸਿਆ ਘਟ ਭੀਤਰਿ
ਹਰਿ ਮੰਗਲੁ ਨਾਨਕੁ ਗਾਵੈ ਜੀਉ ॥ ੪ ॥ ੫ ॥ ੧੨ ॥

*ਮਾਝ ਮਹਲਾ ੫ ॥* (ਪੰਨਾ ੧੦੨)

ਸਭ ਕਿਛੁ ਘਰ ਮਹਿ ਬਾਹਰਿ ਨਾਹੀ ॥ ਬਾਹਰਿ ਟੋਲੈ ਸੋ ਭਰਮਿ ਭੁਲਾਹੀ ॥
ਗੁਰ ਪਰਸਾਦੀ ਜਿਨੀ ਅੰਤਰਿ ਪਾਇਆ
ਸੋ ਅੰਤਰਿ ਬਾਹਰਿ [1]ਸੁਹੇਲਾ ਜੀਉ ॥ ੧ ॥
[2]ਝਿਮਿ ਝਿਮਿ ਵਰਸੈ ਅੰਮ੍ਰਿਤਧਾਰਾ ॥ ਮਨੁ ਪੀਵੈ ਸੁਨਿ ਸਬਦੁ ਬੀਚਾਰਾ ॥
ਅਨਦ [3]ਬਿਨੋਦ ਕਰੇ ਦਿਨ ਰਾਤੀ ਸਦਾ ਸਦਾ ਹਰਿ [4]ਕੇਲਾ ਜੀਉ ॥ ੨ ॥
ਜਨਮ ਜਨਮ ਕਾ ਵਿਛੁੜਿਆ ਮਿਲਿਆ ॥ ਸਾਧ ਕ੍ਰਿਪਾ ਤੇ ਸੂਕਾ ਹਰਿਆ ॥
ਸੁਮਤਿ ਪਾਏ ਨਾਮੁ ਧਿਆਏ ਗੁਰਮੁਖਿ ਹੋਏ ਮੇਲਾ ਜੀਉ ॥ ੩ ॥
ਜਲ ਤਰੰਗੁ ਜਿਉ ਜਲਹਿ ਸਮਾਇਆ ॥ ਤਿਉ ਜੋਤੀ ਸੰਗਿ ਜੋਤਿ ਮਿਲਾਇਆ ॥
ਕਹੁ ਨਾਨਕ ਭ੍ਰਮ ਕਟੇ [5]ਕਿਵਾੜਾ
ਬਹੁੜਿ ਨ ਹੋਈਐ [6]ਜਉਲਾ ਜੀਉ ॥ ੪ ॥ ੧੯ ॥ ੨੬ ॥

*ਮਾਝ ਮਹਲਾ ੫ ॥* (ਪੰਨਾ ੧੦੫)

ਜਿਥੈ ਨਾਮੁ ਜਪੀਐ ਪ੍ਰਭ ਪਿਆਰੇ ॥ ਸੇ [7]ਅਸਥਲ [8]ਸੋਇਨ ਚਉਬਾਰੇ ॥
ਜਿਥੈ ਨਾਮੁ ਨ ਜਪੀਐ ਮੇਰੇ [9]ਗੋਇਦਾ ਸੇਈ ਨਗਰ ਉਜਾੜੀ ਜੀਉ ॥ ੧ ॥
ਹਰਿ ਰੁਖੀ ਰੋਟੀ ਖਾਇ ਸਮਾਲੇ ॥ ਹਰਿ ਅੰਤਰਿ ਬਾਹਰਿ ਨਦਰਿ ਨਿਹਾਲੇ ॥
ਖਾਇ ਖਾਇ ਕਰੇ ਬਦਫੈਲੀ ਜਾਣੁ [10]ਵਿਸੂ ਕੀ ਵਾੜੀ ਜੀਉ ॥ ੨ ॥
ਸੰਤਾ ਸੇਤੀ ਰੰਗੁ ਨ ਲਾਏ ॥ ਸਾਕਤ ਸੰਗਿ ਵਿਕਰਮ ਕਮਾਏ ॥
ਦੁਲਭ ਦੇਹ ਖੋਈ ਅਗਿਆਨੀ ਜੜ ਅਪੁਣੀ ਆਪਿ ਉਪਾੜੀ ਜੀਉ ॥ ੩ ॥
ਤੇਰੀ ਸਰਣਿ ਮੇਰੇ ਦੀਨ ਦਇਆਲਾ ॥ ਸੁਖ ਸਾਗਰ ਮੇਰੇ ਗੁਰ ਗੋਪਾਲਾ ॥
ਕਰਿ ਕਿਰਪਾ ਨਾਨਕੁ ਗੁਣ ਗਾਵੈ
ਰਾਖਹੁ ਸਰਮ ਅਸਾੜੀ ਜੀਉ ॥ ੪ ॥ ੩੦ ॥ ੩੭ ॥

---

੧. ਸੁਖੀ । ੨. ਛਮ-ਛਮ । ੩. ਦਿਲ-ਪਰਚਾਵਾ, ਖ਼ੁਸ਼ੀ । ੪. ਖੇਡ, ਅਨੰਦ । ੫. ਬੂਹਾ । ੬. ਬੰਧਨ । ੭. ਉਜਾੜ । ੮. ਸੋਨੇ ਦੇ । ੯. ਗੋਬਿੰਦ ਦਾ । ੧੦. ਬਿਖ ਦੀ, ਜ਼ਹਿਰ ਦੀ ।

ਮਾਝ ਮਹਲਾ ੫ ॥ (ਪੰਨਾ ੧੦੫)

ਚਰਣ ਠਾਕੁਰ ਕੇ ਰਿਦੈ ਸਮਾਣੇ ॥ ਕਲਿ ਕਲੇਸ ਸਭ ਦੂਰਿ ਪਇਆਣੇ ॥
ਸਾਂਤਿ ਸੂਖ ਸਹਜ ਧੁਨਿ ਉਪਜੀ ਸਾਧੂ ਸੰਗਿ ਨਿਵਾਸਾ ਜੀਉ ॥ ੧ ॥
ਲਾਗੀ ਪ੍ਰੀਤਿ ਨ ਤੂਟੈ ਮੂਲੇ ॥ ਹਰਿ ਅੰਤਰਿ ਬਾਹਰਿ ਰਹਿਆ ਭਰਪੂਰੇ ॥
ਸਿਮਰਿ ਸਿਮਰਿ ਸਿਮਰਿ ਗੁਣ ਗਾਵਾ ਕਾਟੀ ਜਮ ਕੀ ਫਾਸਾ ਜੀਉ ॥ ੨ ॥
ਅੰਮ੍ਰਿਤੁ ਵਰਖੈ ਅਨਹਦ ਬਾਣੀ ॥ ਮਨ ਤਨ ਅੰਤਰਿ ਸਾਂਤਿ ਸਮਾਣੀ ॥
ਤ੍ਰਿਪਤਿ ਅਘਾਇ ਰਹੇ ਜਨ ਤੇਰੇ ਸਤਿਗੁਰਿ ਕੀਆ ਦਿਲਾਸਾ ਜੀਉ ॥ ੩ ॥
ਜਿਸ ਕਾ ਸਾ ਤਿਸ ਤੇ ਫਲੁ ਪਾਇਆ ॥
ਕਰਿ ਕਿਰਪਾ ਪ੍ਰਭ ਸੰਗਿ ਮਿਲਾਇਆ ॥
ਆਵਣ ਜਾਣ ਰਹੇ ਵਡਭਾਗੀ ਨਾਨਕ ਪੂਰਨ ਆਸਾ ਜੀਉ ॥ ੪ ॥ ੩੧ ॥ ੩੮ ॥

ਬਾਰਹ ਮਾਹਾ ਮਾਂਝ ਮਹਲਾ ੫ ਘਰੁ ੪ (ਪੰਨਾ ੧੩੩)

ੴ ਸਤਿਗੁਰਪ੍ਰਸਾਦਿ ॥

[1]ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ ॥
ਚਾਰਿ ਕੁੰਟ ਦਹਦਿਸ ਭ੍ਰਮੇ ਥਕਿ ਆਏ ਪ੍ਰਭ ਕੀ [2]ਸਾਮ ॥
[3]ਧੇਨੁ ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ ॥
ਜਲ ਬਿਨੁ [4]ਸਾਖ ਕੁਮਲਾਵਤੀ ਉਪਜਹਿ ਨਾਹੀ ਦਾਮ ॥
ਹਰਿ ਨਾਹ ਨ ਮਿਲੀਐ ਸਾਜਨੈ ਕਤ ਪਾਈਐ ਬਿਸਰਾਮ ॥
ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ ਭਠਿ ਨਗਰ ਸੇ ਗ੍ਰਾਮ ॥
ਸ੍ਰਬ ਸੀਗਾਰ [5]ਤੰਬੋਲ ਰਸ ਸਣੁ ਦੇਹੀ ਸਭ [6]ਖਾਮ ॥
ਪ੍ਰਭ ਸੁਆਮੀ ਕੰਤ ਵਿਹੂਣੀਆ ਮੀਤ ਸਜਣ ਸਭਿ [7]ਜਾਮ ॥
ਨਾਨਕ ਕੀ ਬੇਨੰਤੀਆ ਕਰਿ ਕਿਰਪਾ ਦੀਜੈ ਨਾਮੁ ॥
ਹਰਿ ਮੇਲਹੁ ਸੁਆਮੀ ਸੰਗਿ ਪ੍ਰਭ ਜਿਸ ਕਾ ਨਿਹਚਲ ਧਾਮ ॥ ੧ ॥
ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ ॥
ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ [8]ਭਣਾ ॥
ਜਿਨਿ ਪਾਇਆ ਪ੍ਰਭੁ ਆਪਣਾ ਆਏ [9]ਤਿਸਹਿ ਗਣਾ ॥

---

੧. ਪੂਰਬਲੇ ਕੀਤੇ ਹੋਏ। ੨. ਸ਼ਰਣ। ੩. ਗਊ। ੪. ਖੇਤੀ।
੫. ਪਾਨ ਦਾ ਬੀੜਾ। ੬. ਕੱਚੇ। ੭. ਜਮ। ੮. ਨਾਮ ਜਪਣ ਦਾ ਵੱਲ।
੯. ਤਿਸ ਦਾ।

ਇਕੁ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮੁ [੧]ਜਣਾ ॥
ਜਲਿ ਥਲਿ [੨]ਮਹੀਅਲਿ ਪੂਰਿਆ ਰਵਿਆ ਵਿਚਿ ਵਣਾ ॥
ਸੋ ਪ੍ਰਭੁ ਚਿਤਿ ਨ ਆਵਈ ਕਿਤੜਾ ਦੁਖੁ ਗਣਾ ॥
ਜਿਨੀ ਰਾਵਿਆ ਸੋ ਪ੍ਰਭੂ ਤਿੰਨਾ ਭਾਗੁ ਮਣਾ ॥
ਹਰਿ ਦਰਸਨ ਕੰਉ ਮਨੁ ਲੋਚਦਾ ਨਾਨਕ ਪਿਆਸ ਮਨਾ ॥
ਚੇਤਿ ਮਿਲਾਏ ਸੋ ਪ੍ਰਭੂ ਤਿਸ ਕੈ ਪਾਇ ਲਗਾ ॥ ੨ ॥
ਵੈਸਾਖਿ [੩]ਧੀਰਨਿ ਕਿਉ [੪]ਵਾਢੀਆ ਜਿਨਾ ਪ੍ਰੇਮ [੫]ਬਿਛੋਹੁ ॥
ਹਰਿ ਸਾਜਨੁ ਪੁਰਖੁ ਵਿਸਾਰਿਕੈ ਲਗੀ ਮਾਇਆ ਧੋਹੁ ॥
ਪੁਤ੍ਰ ਕਲਤ੍ਰ ਨ ਸੰਗਿ ਧਨਾ ਹਰਿ ਅਵਿਨਾਸੀ ਓਹੁ ॥
ਪਲਚਿ [੬]ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ ॥
ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ ॥
[੭]ਦਯੁ ਵਿਸਾਰਿ [੮]ਵਿਗੁਚਣਾ ਪ੍ਰਭ ਬਿਨੁ ਅਵਰੁ ਨ ਕੋਇ ॥
ਪ੍ਰੀਤਮ ਚਰਣੀ ਜੋ ਲਗੇ ਤਿਨਕੀ ਨਿਰਮਲ [੯]ਸੋਇ ॥
ਨਾਨਕ ਕੀ ਪ੍ਰਭ ਬੇਨਤੀ ਪ੍ਰਭ ਮਿਲਹੁ ਪਰਾਪਤਿ ਹੋਇ ॥
ਵੈਸਾਖ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ ॥ ੩ ॥
ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ ॥
ਹਰਿ ਸਜਣ [੧੦]ਦਾਵਣਿ ਲਗਿਆ ਕਿਸੈ ਨ ਦੇਈ ਬੰਨਿ ॥
ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨ੍ਹਿ ॥
ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ ॥
ਜੋ ਹਰਿ ਲੋੜੇ ਸੋ ਕਰੇ ਸੋਈ ਜੀਅ ਕਰੰਨਿ ॥
ਜੋ ਪ੍ਰਭ ਕੀਤੇ ਆਪਣੇ ਸੇਈ ਕਹੀਅਹਿ ਧੰਨਿ ॥
ਆਪਣ ਲੀਆ ਜੇ ਮਿਲੈ ਵਿਛੁੜਿ ਕਿਉ ਰੋਵੰਨਿ ॥
ਸਾਧੂ ਸੰਗੁ ਪਰਾਪਤੇ ਨਾਨਕ ਰੰਗ ਮਾਣੰਨਿ ॥
ਹਰਿ ਜੇਠੁ ਰੰਗੀਲਾ ਤਿਸੁ ਧਣੀ ਜਿਸ ਕੈ ਭਾਗੁ [੧੧]ਮਥੰਨਿ ॥ ੪ ॥
ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨ੍ਾ ਪਾਸਿ ॥
ਜਗ ਜੀਵਨ ਪੁਰਖੁ ਤਿਆਗਿਕੈ ਮਾਣਸ ਸੰਦੀ ਆਸ ॥

---

੧. ਜਾਣਾਂ, ਗਿਣਾਂ । ੨. ਵਿਚ । ੩. ਧੀਰਜ । ੪. ਵਿਛੜੀਆਂ ਹੋਈਆਂ । ੫. ਵਿਛੋੜਾ । ੬. ਫਸ ਫਸ ਕੇ । ੭. ਵਾਹਿਗੁਰੂ ਨੂੰ । ੮. ਖ਼ਰਾਬ ਹੋਣਾ, ਭਟਕਣਾ । ੯. ਸੋਭਾ, ਚਰਚਾ । ੧੦. ਪੱਲੇ । ੧੧. ਮੱਥੇ ਦੇ ।

ਦੂਜੈ ਭਾਇ [1]ਵਿਗੁਚੀਐ ਗਲਿ ਪਈਸੁ ਜਮ ਕੀ ਫਾਸ ॥
ਜੇਹਾ ਬੀਜੈ ਸੋ [2]ਲੁਣੈ ਮਥੈ ਜੋ ਲਿਖਿਆਸੁ ॥
ਰੈਣਿ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ ॥
ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ [3]ਖਲਾਸੁ ॥
ਕਰਿ ਕਿਰਪਾ ਪ੍ਰਭ ਆਪਣੀ ਤੇਰੇ ਦਰਸਨ ਹੋਇ ਪਿਆਸ ॥
ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ ॥
ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ ॥ ੫ ॥
ਸਾਵਣਿ [4]ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ ॥
ਮਨੁ ਤਨੁ ਰਤਾ ਸਚ ਰੰਗਿ ਇਕੋ ਨਾਮੁ ਅਧਾਰੁ ॥
ਬਿਖਿਆ ਰੰਗ ਕੂੜਾਵਿਆ ਦਿਸਨਿ ਸਭੇ ਛਾਰੁ ॥
ਹਰਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣਹਾਰੁ ॥
ਵਣੁ ਤਿਣੁ ਪ੍ਰਭ ਸੰਗਿ [5]ਮਉਲਿਆ ਸੰਮ੍ਰਥ ਪੁਰਖ ਅਪਾਰੁ ॥
ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ ॥
ਜਿਨੀ ਸਖੀਏ ਪ੍ਰਭੁ ਪਾਇਆ ਹੰਉ ਤਿਨਕੈ ਸਦ ਬਲਿਹਾਰ ॥
ਨਾਨਕ ਹਰਿ ਜੀ [6]ਮਇਆ ਕਰਿ ਸਬਦਿ ਸਵਾਰਣਹਾਰੁ ॥
ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿ ਹਾਰੁ ॥ ੬ ॥
ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ ॥
ਲਖ ਸੀਗਾਰ ਬਣਾਇਆ ਕਾਰਜਿ ਨਾਹੀ [7]ਕੇਤੁ ॥
ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੈ ਕਹਸਨਿ ਪ੍ਰੇਤੁ ॥
ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ ॥
ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ ॥
ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ [8]ਸੇਤੁ ॥
ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥
ਨਾਨਕ ਪ੍ਰਭ ਸਰਣਾਗਤੀ ਚਰਣ [9]ਬੋਹਿਥ ਪ੍ਰਭ ਦੇਤੁ ॥
ਸੇ ਭਾਦੁਇ ਨਰਕਿ ਨ ਪਾਈਅਹਿ ਗੁਰੁ ਰਖਣ ਵਾਲਾ ਹੇਤੁ ॥ ੭ ॥
ਅਸੁਨਿ ਪ੍ਰੇਮ [10]ਉਮਾਹੜਾ ਕਿਉ ਮਿਲੀਐ ਹਰਿ ਜਾਇ ॥
ਮਨਿ ਤਨਿ ਪਿਆਸ ਦਰਸਨ ਘਣੀ ਕੋਈ ਆਣਿ ਮਿਲਾਵੈ ਮਾਇ ॥

---

੧. ਖ਼ਰਾਬ ਹੋਈਦਾ ਹੈ। ੨. ਵੱਢਦਾ ਹੈ। ੩. ਮੁਕਤ। ੪. ਪ੍ਰਸੰਨ ਹੋਈ। ੫. ਖਿੜਿਆ। ੬. ਦਇਆ। ੭. ਕਿਸੇ ਕੰਮ। ੮. ਚਿੱਟਾ। ੯. ਜਹਾਜ਼। ੧੦. ਉਤਸ਼ਾਹ ਤੇ ਚਾਉ ਹੋਇਆ।

ਸੰਤ ਸਹਾਈ ਪ੍ਰੇਮ ਕੇ ਹਉ ਤਿਨ ਕੈ ਲਾਗਾ ਪਾਇ ॥
ਵਿਣੁ ਪ੍ਰਭ ਕਿਉ ਸੁਖੁ ਪਾਈਐ ਦੂਜੀ ਨਾਹੀ [1]ਜਾਇ ॥
ਜਿੰਨ੍ਹੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ [2]ਆਘਾਇ ॥
ਆਪੁ ਤਿਆਗਿ ਬਿਨਤੀ ਕਰਹਿ ਲੇਹੁ ਪ੍ਰਭੂ ਲੜਿ ਲਾਇ ॥
ਜੋ ਹਰਿ ਕੰਤਿ ਮਿਲਾਈਆ ਸਿ ਵਿਛੁੜਿ ਕਤਹਿ ਨ ਜਾਇ ॥
ਪ੍ਰਭ ਵਿਣੁ ਦੂਜਾ ਕੋ ਨਹੀ ਨਾਨਕ ਹਰਿ ਸਰਣਾਇ ॥
ਅਸੂ ਸੁਖੀ ਵਸੰਦੀਆ ਜਿਨਾ ਮਇਆ ਹਰਿ ਰਾਇ ॥ ੮ ॥
ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ [3]ਜੋਗੁ ॥
ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ ॥
ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ ॥
ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ ॥
[4]ਵਿਚੁ ਨ ਕੋਈ ਕਰਿ ਸਕੈ ਕਿਸ ਥੈ ਰੋਵਹਿ ਰੋਜ ॥
ਕੀਤਾ ਕਿਛੂ ਨ ਹੋਵਈ ਲਿਖਿਆ ਧੁਰਿ ਸੰਜੋਗ ॥
ਵਡਭਾਗੀ ਮੇਰਾ ਪ੍ਰਭੁ ਮਿਲੈ ਤਾਂ ਉਤਰਹਿ ਸਭਿ ਬਿਓਗ ॥
ਨਾਨਕ ਕਉ ਪ੍ਰਭ ਰਾਖਿ ਲੇਹਿ ਮੇਰੇ ਸਾਹਿਬ ਬੰਦੀ [5]ਮੋਚ ॥
ਕਤਿਕ ਹੋਵੈ ਸਾਧ ਸੰਗੁ [6]ਬਿਨਸਹਿ ਸਭੇ ਸੋਚ ॥ ੯ ॥
ਮੰਘਿਰਿ ਮਾਹਿ ਸੁਹੰਦੀਆ ਹਰਿ ਪਿਰ ਸੰਗਿ ਬੈਠੜੀਆਹ ॥
ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ ॥
ਤਨੁ ਮਨੁ ਮਉਲਿਆ ਰਾਮ ਸਿਉ ਸੰਗਿ ਸਾਧ ਸਹੇਲੜੀਆਹ ॥
ਸਾਧ ਜਨਾ ਤੇ [7]ਬਾਹਰੀ ਸੇ ਰਹਨਿ ਇਕੇਲੜੀਆਹ ॥
ਤਿਨ ਦੁਖੁ ਨ ਕਬਹੂ ਉਤਰੈ ਸੇ ਜਮ ਕੈ ਵਸਿ ਪੜੀਆਹ ॥
ਜਿਨੀ [8]ਰਾਵਿਆ ਪ੍ਰਭੁ ਆਪਣਾ ਸੇ ਦਿਸਨਿ ਨਿਤ ਖੜੀਆਹ ॥
ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ ਜੜੀਆਹ ॥
ਨਾਨਕ [9]ਬਾਂਛੈ ਧੂੜਿ ਤਿਨ ਪ੍ਰਭ ਸਰਣੀ ਦਰਿ ਪੜੀਆਹ ॥
ਮੰਘਿਰਿ ਪ੍ਰਭੁ ਆਰਾਧਣਾ ਬਹੁੜਿ ਨ ਜਨਮੜੀਆਹ ॥ ੧੦ ॥
ਪੋਖਿ [10]ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ ॥

---

੧. ਜਗ੍ਹਾ । ੨. ਰੱਜ ਕੇ । ੩. ਸਿਰ । ੪. ਵਿਚੋਲ-ਪੁਣਾ । ੫. ਕੈਦੀਆਂ ਨੂੰ ਖਲਾਸੀ ਦੇਣ ਵਾਲੇ । ੬. ਸਭ ਚਿੰਤਾਵਾਂ ਮੁੱਕ ਜਾਂਦੀਆਂ ਹਨ । ੭. ਬਗ਼ੈਰ । ੮. ਮਾਣਿਆਂ । ੯. ਚਾਹੁੰਦਾ ਹੈ । ੧੦. ਪਾਲਾ ।

ਮਨੁ [1]ਬੇਧਿਆ [2]ਚਰਨਾਰਬਿੰਦ ਦਰਸਨਿ ਲਗੜਾ ਸਾਹੁ ॥
ਓਟ ਗੋਵਿੰਦ ਗੋਪਾਲ ਰਾਇ ਸੇਵਾ ਸੁਆਮੀ ਲਾਹੁ ॥
ਬਿਖਿਆ ਪੋਹਿ ਨ ਸਕਈ ਮਿਲਿ ਸਾਧੂ ਗੁਣ [3]ਗਾਹੁ ॥
ਜਹ ਤੇ ਉਪਜੀ ਤਹ ਮਿਲੀ ਸਚੀ ਪ੍ਰੀਤਿ ਸਮਾਹੁ ॥
ਕਰੁ ਗਹਿ ਲੀਨੀ ਪਾਰਬ੍ਰਹਮਿ ਬਹੁੜਿ ਨ ਵਿਛੁੜੀਆਹੁ ॥
ਬਾਰਿ ਜਾਉ ਲਖ ਬੇਰੀਆ ਹਰਿ ਸਜਣੁ ਅਗਮ ਅਗਾਹੁ ॥
ਸਰਮ ਪਈ ਨਾਰਾਇਣੈ ਨਾਨਕ ਦਰਿ ਪਈਆਹੁ ॥
ਪੋਖੁ ਸੁੋਹੰਦਾ ਸਰਬ ਸੁਖ ਜਿਸੁ ਬਖਸੇ ਵੇਪਰਵਾਹੁ ॥ ੧੧ ॥
ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ ॥
ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ ॥
ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ ॥
ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ [4]ਸੁਆਨੁ ॥
ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ ॥
ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ ॥
ਜਿਸਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ ॥
ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਨੁ ॥
ਮਾਘਿ ਸੁਚੇ ਸੇ [5]ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨੁ ॥ ੧੨ ॥
ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ ॥
ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ ॥
ਸੇਜ ਸੁਹਾਵੀ ਸਰਬ ਸੁਖ ਹੁਣਿ ਦੁਖਾ ਨਾਹੀ ਜਾਇ ॥
ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ ॥
ਮਿਲਿ ਸਹੀਆ ਮੰਗਲੁ ਗਾਵਹੀ ਗੀਤ ਗੋਵਿੰਦ [6]ਅਲਾਇ ॥
ਹਰਿ ਜੇਹਾ ਅਵਰੁ ਨ ਦਿਸਈ ਕੋਈ ਦੂਜਾ ਲਵੈ ਨ ਲਾਇ ॥
ਹਲਤੁ ਪਲਤੁ ਸਵਾਰਿਓਨੁ ਨਿਹਚਲ ਦਿਤੀਅਨੁ ਜਾਇ ॥
ਸੰਸਾਰ ਸਾਗਰ ਤੇ ਰਖਿਅਨੁ ਬਹੁੜਿ ਨ ਜਨਮੈ ਧਾਇ ॥
ਜਿਹਵਾ ਏਕ ਅਨੇਕ ਗੁਣ ਤਰੇ ਨਾਨਕ ਚਰਣੀ ਪਾਇ ॥
ਫਲਗੁਣਿ ਨਿਤ ਸਲਾਹੀਐ ਜਿਸਨੋ ਤਿਲੁ ਨ [7]ਤਮਾਇ ॥ ੧੩ ॥

---

੧. ਵਿੰਨ੍ਹਿਆ। ੨. ਚਰਨ ਰੂਪੀ ਕੰਵਲ ਨਾਲ। ੩. ਗਾਵੋ। ੪. ਕੁੱਤਾ।
੫. ਕਹੀਦੇ ਹਨ। ੬. ਉਚਾਰਕੇ। ੭. ਤਮਾ, ਲਾਲਚ।

ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ ॥
ਹਰਿ ਗੁਰੁ ਪੂਰਾ ਆਰਾਧਿਆ ਦਰਗਹ ਸਚਿ ਖਰੇ ॥
ਸਰਬ ਸੁਖਾ ਨਿਧਿ ਚਰਣ ਹਰਿ ਭਉਜਲੁ ਬਿਖਮੁ ਤਰੇ ॥
ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ ॥
ਕੂੜ ਗਏ ਦੁਬਿਧਾ ਨਸੀ ਪੂਰਨ ਸਚਿ ਭਰੇ ॥
ਪਾਰਬ੍ਰਹਮੁ ਪ੍ਰਭੁ ਸੇਵਦੇ ਮਨ ਅੰਦਰਿ ਏਕੁ ਧਰੇ ॥
ਮਾਹ ਦਿਵਸ [1]ਮੂਰਤ ਭਲੇ ਜਿਸ ਕਉ ਨਦਰਿ ਕਰੇ ॥
ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ ॥ ੧੪ ॥ ੧ ॥

## ਰਾਗੁ ਗਉੜੀ ॥

### *ਗਉੜੀ ਗੁਆਰੇਰੀ ਮਹਲਾ ੫ ॥* (ਪੰਨਾ ੧੭੬)

ਕਈ ਜਨਮ ਭਏ [2]ਕੀਟ ਪਤੰਗਾ ॥ ਕਈ ਜਨਮ ਗਜ ਮੀਨ [3]ਕੁਰੰਗਾ ॥
ਕਈ ਜਨਮ ਪੰਖੀ ਸਰਪ ਹੋਇਓ ॥ ਕਈ ਜਨਮ [4]ਹੈਵਰ ਬ੍ਰਿਖ ਜੋਇਓ ॥ ੧ ॥
ਮਿਲੁ ਜਗਦੀਸ ਮਿਲਨ ਕੀ [5]ਬਰੀਆ ॥
[6]ਚਿਰੰਕਾਲ ਇਹ ਦੇਹ [7]ਸੰਜਰੀਆ ॥ ੧ ॥ ਰਹਾਉ ॥
ਕਈ ਜਨਮ ਸੈਲ [8]ਗਿਰਿ ਕਰਿਆ ॥ ਕਈ ਜਨਮ ਗਰਭ [9]ਹਿਰਿ ਖਰਿਆ ॥
ਕਈ ਜਨਮ [10]ਸਾਖ ਕਰਿ ਉਪਾਇਆ ॥
ਲਖ ਚਉਰਾਸੀਹ ਜੋਨਿ ਭ੍ਰਮਾਇਆ ॥ ੨ ॥
ਸਾਧ ਸੰਗਿ ਭਇਓ ਜਨਮੁ ਪਰਾਪਤਿ ॥ ਕਰਿ ਸੇਵਾ ਭਜੁ ਹਰਿ ਹਰਿ ਗੁਰਮਤਿ ॥
ਤਿਆਗਿ ਮਾਨੁ ਝੂਠੁ ਅਭਿਮਾਨੁ ॥ ਜੀਵਤ ਮਰਹਿ ਦਰਗਹ ਪਰਵਾਨੁ ॥ ੩ ॥
ਜੋ ਕਿਛੁ ਹੋਆ ਸੁ ਤੁਝ ਤੇ ਹੋਗੁ ॥ ਅਵਰੁ ਨ ਦੂਜਾ ਕਰਣੈ ਜੋਗੁ ॥
ਤਾ ਮਿਲੀਐ ਜਾ ਲੈਹਿ ਮਿਲਾਇ ॥
ਕਹੁ ਨਾਨਕ ਹਰਿ ਹਰਿ ਗੁਣ ਗਾਇ ॥ ੪ ॥ ੩ ॥ ੭੨ ॥

### *ਗਉੜੀ ਗੁਆਰੇਰੀ ਮਹਲਾ ੫ ॥* (ਪੰਨਾ ੧੭੭)

ਗੁਰ ਕਾ ਬਚਨੁ ਸਦਾ ਅਬਿਨਾਸੀ ॥ ਗੁਰ ਕੈ ਬਚਨਿ ਕਟੀ ਜਮ ਫਾਸੀ ॥

---

੧. ਮਹੂਰਤ । ੨. ਕੀੜੇ । ੩. ਹਰਨ । ੪. ਘੋੜੇ । ੫. ਵੇਲਾ, ਵਾਰੀ ।
੬. ਬਹੁਤ ਚਿਰ ਪਿੱਛੋਂ । ੭. ਪਰਾਪਤ ਹੋਈ । ੮. ਪਹਾੜ, ਪੱਥਰ ।
੯. ਗਰਭ ਛੀਣ ਹੋਇਆ, ਜਨਮ ਤੋਂ ਪਹਿਲੇ ਹੀ ਗਰਭ ਨਸ਼ਟ ਹੋ ਗਿਆ ।
੧੦. ਟਾਹਣੀ, ਬੂਟਾ ।

ਗੁਰ ਕਾ ਬਚਨੁ ਜੀਅ ਕੈ ਸੰਗਿ ॥ ਗੁਰ ਕੈ ਬਚਨਿ ਰਚੈ ਰਾਮ ਕੈ ਰੰਗਿ ॥ ੧ ॥
ਜੋ ਗੁਰਿ ਦੀਆ ਸੁ ਮਨ ਕੈ ਕਾਮਿ ॥
ਸੰਤ ਕਾ ਕੀਆ ਸਤਿ ਕਰਿ ਮਾਨਿ ॥ ੧ ॥ ਰਹਾਉ ॥
ਗੁਰ ਕਾ ਬਚਨੁ ਅਟਲ ਅਛੇਦ ॥ ਗੁਰ ਕੈ ਬਚਨਿ ਕਟੇ ਭ੍ਰਮ ਭੇਦ ॥
ਗੁਰ ਕਾ ਬਚਨੁ ਕਤਹੁ ਨ ਜਾਇ ॥
ਗੁਰ ਕੈ ਬਚਨਿ ਹਰਿ ਕੇ ਗੁਣ ਗਾਇ ॥ ੨ ॥
ਗੁਰ ਕਾ ਬਚਨੁ ਜੀਅ ਕੈ ਸਾਥ ॥ ਗੁਰ ਕਾ ਬਚਨੁ ਅਨਾਥ ਕੋ ਨਾਥ ॥
ਗੁਰ ਕੈ ਬਚਨਿ ਨਰਕਿ ਨ ਪਵੈ ॥
ਗੁਰ ਕੈ ਬਚਨਿ ਰਸਨਾ ਅੰਮ੍ਰਿਤੁ ਰਵੈ ॥ ੩ ॥
ਗੁਰ ਕਾ ਬਚਨੁ ਪਰਗਟੁ ਸੰਸਾਰਿ ॥ ਗੁਰ ਕੈ ਬਚਨਿ ਨ ਆਵੈ ਹਾਰਿ ॥
ਜਿਸੁ ਜਨ ਹੋਏ ਆਪਿ ਕ੍ਰਿਪਾਲ ॥
ਨਾਨਕ ਸਤਿਗੁਰ ਸਦਾ ਦਇਆਲ ॥ ੪ ॥ ੫ ॥ ੭੪ ॥

*ਗਉੜੀ ਗੁਆਰੇਰੀ ਮਹਲਾ ੫ ॥* (ਪੰਨਾ ੧੯੨)

ਨੈਨਹੁ ਨੀਦ [1]ਪਰ ਦ੍ਰਿਸਟਿ ਵਿਕਾਰ ॥ ਸ੍ਰਵਣ ਸੋਏ ਸੁਣਿ ਨਿੰਦ ਵੀਚਾਰ ॥
ਰਸਨਾ ਸੋਈ ਲੋਭਿ ਮੀਠੈ ਸਾਦਿ ॥ ਮਨੁ ਸੋਇਆ ਮਾਇਆ ਬਿਸਮਾਦਿ ॥ ੧ ॥
ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ ॥
ਸਾਬਤੁ ਵਸਤੁ ਓਹੁ ਅਪਨੀ ਲਹੈ ॥ ੧ ॥ ਰਹਾਉ ॥
ਸਗਲ ਸਹੇਲੀ ਅਪਨੈ ਰਸ ਮਾਤੀ ॥ ਗ੍ਰਿਹ ਅਪੁਨੇ ਕੀ ਖਬਰਿ ਨ ਜਾਤੀ ॥
ਮੁਸਨਹਾਰ ਪੰਚ [2]ਬਟਵਾਰੇ ॥ ਸੂਨੇ ਨਗਰਿ ਪਰੇ ਠਗਹਾਰੇ ॥ ੨ ॥
ਉਨ ਤੇ ਰਾਖੈ ਬਾਪੁ ਨ ਮਾਈ ॥ ਉਨ ਤੇ ਰਾਖੈ ਮੀਤੁ ਨ ਭਾਈ ॥
ਦਰਬਿ ਸਿਆਣਪ ਨਾ ਓਇ ਰਹਤੇ ॥ ਸਾਧ ਸੰਗਿ ਓਇ ਦੁਸਟ ਵਸਿ ਹੋਤੇ ॥੩॥
ਕਰਿ ਕਿਰਪਾ ਮੋਹਿ ਸਾਰਿੰਗ ਪਾਣਿ ॥ ਸੰਤਨ ਧੂਰਿ ਸਰਬ ਨਿਧਾਨ ॥
ਸਾਬਤੁ ਪੂੰਜੀ ਸਤਿਗੁਰ ਸੰਗਿ ॥ ਨਾਨਕੁ ਜਾਗੈ ਪਾਰਬ੍ਰਹਮ ਕੈ ਰੰਗਿ ॥ ੪ ॥
ਸੋ ਜਾਗੈ ਜਿਸੁ ਪ੍ਰਭੁ ਕਿਰਪਾਲੁ ॥
ਇਹ ਪੂੰਜੀ ਸਾਬਤੁ ਧਨੁ ਮਾਲੁ ॥ ੧ ॥ ਰਹਾਉ ਦੂਜਾ ॥ ੨੦ ॥ ੮੯ ॥

*ਗਉੜੀ ਮਹਲਾ ੫ ॥* (ਪੰਨਾ ੧੯੬)

ਅਗਮ ਰੂਪ ਕਾ ਮਨ ਮਹਿ ਥਾਨਾ ॥ ਗੁਰ ਪ੍ਰਸਾਦਿ ਕਿਨੈ ਵਿਰਲੈ ਜਾਨਾ ॥ ੧ ॥

---

੧. ਪਰਾਈ ਇਸਤ੍ਰੀ, ਪਰਾਏ ਧਨ ਆਦਿਕ ਵੱਲ ਪਾਪ ਭਰੀ ਨਜ਼ਰ ਨਾਲ ਦੇਖਣਾ । ੨. ਡਾਕੂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ।

ਸਹਜ ਕਥਾ ਕੇ ਅੰਮ੍ਰਿਤ [1]ਕੁੰਟਾ ॥
ਜਿਸਹਿ ਪਰਾਪਤਿ ਤਿਸੁ ਲੈ [2]ਭੁੰਚਾ ॥ ੧ ॥ ਰਹਾਉ ॥
ਅਨਹਤ ਬਾਣੀ ਥਾਨੁ ਨਿਰਾਲਾ ॥ ਤਾਕੀ ਧੁਨਿ ਮੋਹੇ ਗੋਪਾਲਾ ॥ ੨ ॥
ਤਹ ਸਹਜ ਅਖਾਰੇ ਅਨੇਕ ਅਨੰਤਾ ॥ ਪਾਰਬ੍ਰਹਮ ਕੇ ਸੰਗੀ ਸੰਤਾ ॥ ੩ ॥
ਹਰਖ ਅਨੰਤ ਸੋਗ ਨਹੀ ਬੀਆ ॥
ਸੋ ਘਰੁ ਗੁਰਿ ਨਾਨਕ ਕਉ ਦੀਆ ॥ ੪ ॥ ੩੫ ॥ ੧੦੪ ॥

*ਗਉੜੀ ਮਹਲਾ ੫ ॥* (ਪੰਨਾ ੧੮੮)

ਦੁਲਭ ਦੇਹ ਪਾਈ ਵਡਭਾਗੀ ॥ ਨਾਮੁ ਨ ਜਪਹਿ ਤੇ ਆਤਮ ਘਾਤੀ ॥ ੧ ॥
ਮਰਿ ਨ ਜਾਹੀ ਜਿਨਾ ਬਿਸਰਤ ਰਾਮ ॥
ਨਾਮ ਬਿਹੂਨ ਜੀਵਨ ਕਉਨ ਕਾਮ ॥ ੧ ॥ ਰਹਾਉ ॥
ਖਾਤ ਪੀਤ ਖੇਲਤ ਹਸਤ [3]ਬਿਸਥਾਰ ॥ ਕਵਨ ਅਰਥ ਮਿਰਤਕ ਸੀਗਾਰ ॥੨॥
ਜੋ ਨ ਸੁਨਹਿ ਜਸੁ ਪਰਮਾਨੰਦਾ ॥ ਪਸੁ ਪੰਖੀ [4]ਤ੍ਰਿਗਦ ਜੋਨਿ ਤੇ ਮੰਦਾ ॥ ੩ ॥
ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ ॥
ਕੇਵਲ ਨਾਮੁ ਰਿਦ ਮਾਹਿ ਸਮਾਇਆ ॥ ੪ ॥ ੪੨ ॥ ੧੧੧ ॥

*ਗਉੜੀ ਮਹਲਾ ੫ ॥* (ਪੰਨਾ ੧੮੮)

ਸੰਤ ਕੀ ਧੂਰਿ ਮਿਟੇ [5]ਅਘ ਕੋਟ ॥ ਸੰਤ ਪ੍ਰਸਾਦਿ ਜਨਮ ਮਰਣ ਤੇ ਛੋਟ ॥ ੧ ॥
ਸੰਤ ਕਾ ਦਰਸੁ ਪੂਰਨ ਇਸਨਾਨੁ ॥
ਸੰਤ ਕ੍ਰਿਪਾ ਤੇ ਜਪੀਐ ਨਾਮੁ ॥ ੧ ॥ ਰਹਾਉ ॥
ਸੰਤ ਕੈ ਸੰਗਿ ਮਿਟਿਆ ਅਹੰਕਾਰੁ ॥ ਦ੍ਰਿਸਟਿ ਆਵੈ ਸਭੁ ਏਕੰਕਾਰੁ ॥ ੨ ॥
ਸੰਤ ਸੁ ਪ੍ਰਸੰਨ ਆਏ ਵਸਿ ਪੰਚਾ ॥ ਅੰਮ੍ਰਿਤੁ ਨਾਮੁ ਰਿਦੈ ਲੈ ਸੰਚਾ ॥ ੩ ॥
ਕਹੁ ਨਾਨਕ ਜਾ ਕਾ ਪੂਰਾ ਕਰਮ ॥
ਤਿਸੁ ਭੇਟੇ ਸਾਧੂ ਕੇ ਚਰਨ ॥ ੪ ॥ ੪੬ ॥ ੧੧੫ ॥

*ਰਾਗੁ ਗਉੜੀ ਪੂਰਬੀ ਮਹਲਾ ੫* (ਪੰਨਾ ੨੦੪)

ੴ ਸਤਿਗੁਰਪ੍ਰਸਾਦਿ ॥

ਕਵਨ ਗੁਨ ਪ੍ਰਾਨਪਤਿ ਮਿਲਉ ਮੇਰੀ ਮਾਈ ॥ ੧ ॥ ਰਹਾਉ ॥

---

੧. ਕੋਨੇ, ਪਾਸੇ । ੨. ਭੋਗਿਆ, ਖਾਧਾ । ੩. ਫੈਲਾਉ । ੪. ਸੱਪ, ਕਿਰਲੇ ਆਦਿ । ੫. ਪਾਪ ।

ਰੂਪ ਹੀਨ ਬੁਧਿ ਬਲ ਹੀਨੀ ਮੋਹਿ ਪਰਦੇਸਨਿ ਦੂਰ ਤੇ ਆਈ ॥ ੧ ॥
ਨਾਹਿਨ ਦਰਬੁ ਨ ਜੋਬਨ ਮਾਤੀ ਮੋਹਿ [1]ਅਨਾਥ ਕੀ ਕਰਹੁ [2]ਸਮਾਈ ॥ ੨ ॥
ਖੋਜਤ ਖੋਜਤ ਭਈ ਬੈਰਾਗਨਿ
ਪ੍ਰਭ ਦਰਸਨ ਕਉ ਹਉ ਫਿਰਤ [3]ਤਿਸਾਈ ॥ ੩ ॥
ਦੀਨ ਦਇਆਲ ਕ੍ਰਿਪਾਲ ਪ੍ਰਭ ਨਾਨਕ
ਸਾਧ ਸੰਗਿ ਮੇਰੀ ਜਲਨਿ ਬੁਝਾਈ ॥ ੪ ॥ ੧ ॥ ੧੧੮ ॥

*ਗਉੜੀ ਮਹਲਾ ੫ ॥* (ਪੰਨਾ ੨੦੪)

ਪ੍ਰਭ ਮਿਲਬੇ ਕਉ ਪ੍ਰੀਤਿ ਮਨਿ ਲਾਗੀ ॥
ਪਾਇ ਲਗਉ ਮੋਹਿ ਕਰਉ ਬੇਨਤੀ ਕੋਊ ਸੰਤੁ ਮਿਲੈ ਬਡਭਾਗੀ ॥੧॥ਰਹਾਉ॥
ਮਨੁ ਅਰਪਉ ਧਨੁ ਰਾਖਉ ਆਗੈ ਮਨ ਕੀ ਮਤਿ ਮੋਹਿ ਸਗਲ ਤਿਆਗੀ ॥
ਜੋ ਪ੍ਰਭ ਕੀ ਹਰਿ ਕਥਾ ਸੁਨਾਵੈ ਅਨਦਿਨੁ ਫਿਰਉ ਤਿਸੁ ਪਿਛੈ ਵਿਰਾਗੀ ॥ ੧ ॥
ਪੂਰਬ ਕਰਮ [4]ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ [5]ਰਸਿਕ ਬੈਰਾਗੀ ॥
ਮਿਟਿਓ ਅੰਧੇਰੁ ਮਿਲਤ ਹਰਿ ਨਾਨਕ
ਜਨਮ ਜਨਮ ਕੀ ਸੋਈ ਜਾਗੀ ॥ ੨ ॥ ੨ ॥ ੧੧੯ ॥

*ਰਾਗੁ ਗਉੜੀ ਪੂਰਬੀ ਮਹਲਾ ੫* (ਪੰਨਾ ੨੦੪)

ੴ ਸਤਿਗੁਰਪ੍ਰਸਾਦਿ ॥

ਕਿਨ ਬਿਧਿ ਮਿਲੈ ਗੁਸਾਈ ਮੇਰੇ ਰਾਮਰਾਇ ॥
ਕੋਈ ਐਸਾ ਸੰਤੁ ਸਹਜ ਸੁਖ ਦਾਤਾ
ਮੋਹਿ ਮਾਰਗੁ ਦੇਇ ਬਤਾਈ ॥ ੧ ॥ ਰਹਾਉ ॥
ਅੰਤਰਿ ਅਲਖੁ ਨ ਜਾਈ ਲਖਿਆ ਵਿਚਿ ਪੜਦਾ ਹਉਮੈ ਪਾਈ ॥
ਮਾਇਆ ਮੋਹਿ ਸਭੋ ਜਗੁ ਸੋਇਆ ਇਹੁ ਭਰਮੁ ਕਹਹੁ ਕਿਉ ਜਾਈ ॥ ੧ ॥
ਏਕਾ ਸੰਗਤਿ ਇਕਤੁ ਗ੍ਰਿਹਿ ਬਸਤੇ ਮਿਲਿ ਬਾਤ ਨ ਕਰਤੇ ਭਾਈ ॥
ਏਕ ਬਸਤੁ ਬਿਨੁ ਪੰਚ ਦੁਹੇਲੇ ਓਹ ਬਸਤੁ ਅਗੋਚਰ ਠਾਈ ॥ ੨ ॥
ਜਿਸਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ ॥
ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ ॥ ੩ ॥

---

੧. ਗਰੀਬਣੀ । ੨. ਮੇਲ, ਗੁਜ਼ਰਾਨ । ੩. ਪਿਆਸੀ । ੪. ਅੰਗੂਰ, ਸੰਸਕਾਰ । ੫. ਸਭ ਰਸਾਂ ਨੂੰ ਭੋਗਦਾ ਹੋਇਆ ਵੀ ਰਸਾਂ ਤੋਂ ਉਦਾਸੀਨ ਅਥਵਾ ਨਾਮ ਦਾ ਰਸੀਆ ਅਤੇ ਸੰਸਾਰ ਤੋਂ ਉਦਾਸ ।

ਜਿਨਕੇ ਬੰਧਨ ਕਾਟੇ ਸਤਿਗੁਰ ਤਿਨ ਸਾਧ ਸੰਗਤਿ ਲਿਵ ਲਾਈ ॥
ਪੰਚ ਜਨਾ ਮਿਲਿ ਮੰਗਲੁ ਗਾਇਆ ਹਰਿ ਨਾਨਕ ਭੇਦੁ ਨ ਭਾਈ ॥ ੪ ॥
ਮੇਰੇ ਰਾਮਰਾਇ ਇਨ ਬਿਧਿ ਮਿਲੈ ਗੁਸਾਈ ॥
ਸਹਜੁ ਭਇਆ ਭ੍ਰਮੁ ਖਿਨ ਮਹਿ ਨਾਠਾ
ਮਿਲਿ ਜੋਤੀ ਜੋਤਿ ਸਮਾਈ ॥ ੧ ॥ ਰਹਾਉ ਦੂਜਾ ॥ ੧ ॥ ੧੨੨ ॥

*ਗਉੜੀ ਮਹਲਾ ੫ ॥* (ਪੰਨਾ ੨੦੫)

ਅਉਧ ਘਟੈ ਦਿਨਸੁ ਰੈਨਾ ਰੇ ॥ ਮਨ ਗੁਰ ਮਿਲਿ ਕਾਜ ਸਵਾਰੇ ॥ ੧ ॥ ਰਹਾਉ ॥
ਕਰਉ ਬੇਨੰਤੀ ਸੁਨਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ ॥
ਈਹਾ ਖਾਟਿ ਚਲਹੁ ਹਰਿ ਲਾਹਾ ਆਗੈ [1]ਬਸਨੁ [2]ਸੁਹੇਲਾ ॥ ੧ ॥
ਇਹੁ ਸੰਸਾਰੁ [3]ਬਿਕਾਰੁ ਸਹਸੇ ਮਹਿ ਤਰਿਓ ਬ੍ਰਹਮ ਗਿਆਨੀ ॥
ਜਿਸਹਿ ਜਗਾਇ ਪੀਆਏ ਹਰਿ ਰਸੁ ਅਕਥ ਕਥਾ ਤਿਨਿ ਜਾਨੀ ॥ ੨ ॥
ਜਾਕਉ ਆਏ ਸੋਈ [4]ਵਿਹਾਝਹੁ ਹਰਿ ਗੁਰ ਤੇ ਮਨਹਿ ਬਸੇਰਾ ॥
ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ ਬਹੁਰਿ ਨ ਹੋਇਗੋ ਫੇਰਾ ॥ ੩ ॥
ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ ॥
ਨਾਨਕੁ ਦਾਸੁ ਇਹੀ ਸੁਖੁ ਮਾਗੈ ਮੋਕਉ ਕਰਿ ਸੰਤਨ ਕੀ ਧੂਰੇ ॥੪॥੩॥੧੨੪॥

*ਗਉੜੀ ਮਹਲਾ ੫ ॥* (ਪੰਨਾ ੨੦੫)

ਰਾਖੁ ਪਿਤਾ ਪ੍ਰਭ ਮੇਰੇ ॥ ਮੋਹਿ ਨਿਰਗੁਨੁ ਸਭ ਗੁਨ ਤੇਰੇ ॥ ੧ ॥ ਰਹਾਉ ॥
ਪੰਚ [5]ਬਿਖਾਦੀ [6]ਏਕੁ ਗਰੀਬਾ ਰਾਖਹੁ ਰਾਖਨਹਾਰੇ ॥
ਖੇਦੁ ਕਰਹਿ ਅਰੁ ਬਹੁਤੁ ਸੰਤਾਵਹਿ ਆਇਓ ਸਰਨਿ ਤੁਹਾਰੇ ॥ ੧ ॥
ਕਰਿ ਕਰਿ ਹਾਰਿਓ ਅਨਿਕ ਬਹੁ ਭਾਤੀ ਛੋਡਹਿ ਕਤਹੂੰ ਨਾਹੀ ॥
ਏਕ ਬਾਤ ਸੁਨਿ ਤਾਕੀ ਓਟਾ ਸਾਧ ਸੰਗਿ ਮਿਟਿ ਜਾਹੀ ॥ ੨ ॥
ਕਰਿ ਕਿਰਪਾ ਸੰਤ ਮਿਲੇ ਮੋਹਿ ਤਿਨ ਤੇ ਧੀਰਜੁ ਪਾਇਆ ॥
ਸੰਤੀ ਮੰਤੁ ਦੀਓ ਮੋਹਿ ਨਿਰਭਉ ਗੁਰ ਕਾ ਸਬਦੁ ਕਮਾਇਆ ॥ ੩ ॥
ਜੀਤਿ ਲਏ ਓਇ ਮਹਾ ਬਿਖਾਦੀ ਸਹਜ ਸੁਹੇਲੀ ਬਾਣੀ ॥
ਕਹੁ ਨਾਨਕ ਮਨ ਭਇਆ ਪਰਗਾਸਾ
ਪਾਇਆ ਪਦੁ ਨਿਰਬਾਣੀ ॥ ੪ ॥ ੪ ॥ ੧੨੫ ॥

---

੧. ਵੱਸਣਾ । ੨. ਸੁਖਦਾਈ, ਸੁਖਾਲਾ । ੩. ਵਿਅਰਥ ਅਥਵਾ ਪਾਪ ਕਰਮ ਤੇ ਸੰਸੇ ਜਾਂ ਭਰਮ ਵਾਲਾ । ੪. ਖ਼ਰੀਦੋ । ੫. ਪੰਜ ਵੈਰੀ—ਕਾਮ ਕ੍ਰੋਧ ਆਦਿਕ । ੬. ਇਕ ਜੀਵ ।

ਗਉੜੀ ਮਹਲਾ ੫ ॥ (ਪੰਨਾ ੨੦੮)

ਜੋਗ ਜੁਗਤਿ ਸੁਨਿ ਆਇਓ ਗੁਰ ਤੇ ॥
ਮੋ ਕਉ ਸਤਿਗੁਰ ਸਬਦਿ ਬੁਝਾਇਓ ॥ ੧ ॥ ਰਹਾਉ ॥
ਨਉ ਖੰਡ ਪ੍ਰਿਥਮੀ ਇਸੁ ਤਨ ਮਹਿ ਰਵਿਆ ਨਿਮਖ ਨਿਮਖ ਨਮਸਕਾਰਾ ॥
ਦੀਖਿਆ ਗੁਰ ਕੀ ਮੁੰਦ੍ਰਾ ਕਾਨੀ ਦ੍ਰਿੜਿਓ ਏਕੁ ਨਿਰੰਕਾਰਾ ॥
ਪੰਚ ਚੇਲੇ ਮਿਲਿ ਭਏ ਇਕਤ੍ਰਾ ਏਕਸੁ ਕੈ ਵਸਿ ਕੀਏ ॥
[1]ਦਸ ਬੈਰਾਗਨਿ ਆਗਿਆਕਾਰੀ ਤਬ ਨਿਰਮਲ ਜੋਗੀ ਥੀਏ ॥ ੨ ॥
ਭਰਮੁ ਜਰਾਇ [2]ਚਰਾਈ ਬਿਭੂਤਾ ਪੰਥੁ ਏਕੁ ਕਰਿ ਪੇਖਿਆ ॥
ਸਹਜ ਸੂਖ ਸੋ ਕੀਨੀ [3]ਭੁਗਤਾ ਜੋ ਠਾਕੁਰਿ ਮਸਤਕਿ ਲੇਖਿਆ ॥ ੩ ॥
ਜਹ ਭਉ ਨਾਹੀ ਤਹਾ ਆਸਨੁ ਬਾਧਿਓ ਸਿੰਗੀ ਅਨਹਤ ਬਾਨੀ ॥
ਤਤੁ ਬੀਚਾਰੁ ਡੰਡਾ ਕਰਿ ਰਾਖਿਓ ਜੁਗਤਿ ਨਾਮੁ ਮਨਿ ਭਾਨੀ ॥ ੪ ॥
ਐਸਾ ਜੋਗੀ ਵਡਭਾਗੀ ਭੇਟੈ ਮਾਇਆ ਕੇ ਬੰਧਨ ਕਾਟੈ ॥
ਸੇਵਾ ਪੂਜ ਕਰਉ ਤਿਸੁ ਮੂਰਤਿ ਕੀ
ਨਾਨਕੁ ਤਿਸੁ [4]ਪਗ ਚਾਟੈ ॥ ੫ ॥ ੧੧ ॥ ੧੩੨ ॥

ਗਉੜੀ ਮਹਲਾ ੫ ॥ (ਪੰਨਾ ੨੦੮)

[5]ਅਨੂਪ ਪਦਾਰਥੁ ਨਾਮੁ ਸੁਨਹੁ ਸਗਲ ਧਿਆਇ ਲੇ ਮੀਤਾ ॥
ਹਰਿ [6]ਅਉਖਧੁ ਜਾ ਕਉ ਗੁਰਿ ਦੀਆ ਤਾ ਕੇ ਨਿਰਮਲ ਚੀਤਾ ॥ ੧ ॥ ਰਹਾਉ ॥
ਅੰਧਕਾਰੁ ਮਿਟਿਓ ਤਿਹ ਤਨ ਤੇ ਗੁਰਿ ਸਬਦਿ ਦੀਪਕੁ ਪਰਗਾਸਾ ॥
ਭ੍ਰਮ ਕੀ [7]ਜਾਲੀ ਤਾ ਕੀ ਕਾਟੀ ਜਾ ਕਉ ਸਾਧ ਸੰਗਤਿ ਬਿਸ੍ਵਾਸਾ ॥ ੧ ॥
ਤਾਰੀਲੇ ਭਵਜਲੁ ਤਾਰੂ ਬਿਖੜਾ [8]ਬੋਹਿਥ ਸਾਧੂ ਸੰਗਾ ॥
ਪੂਰਨ ਹੋਈ ਮਨ ਕੀ ਆਸਾ ਗੁਰੁ ਭੇਟਿਓ ਹਰਿ ਰੰਗਾ ॥ ੨ ॥
ਨਾਮ ਖਜਾਨਾ ਭਗਤੀ ਪਾਇਆ ਮਨ ਤਨ ਤ੍ਰਿਪਤਿ ਅਘਾਏ ॥
ਨਾਨਕ ਹਰਿ ਜੀਉ ਤਾ ਕਉ ਦੇਵੈ ਜਾ ਕਉ ਹੁਕਮੁ ਮਨਾਏ ॥੩॥੧੨॥੧੩੩॥

ਗਉੜੀ ਮਹਲਾ ੫ ॥ (ਪੰਨਾ ੨੦੮)

ਦਇਆ ਮਇਆ ਕਰਿ ਪ੍ਰਾਨਪਤਿ ਮੋਰੇ ਮੋਹਿ ਅਨਾਥ ਸਰਣਿ ਪ੍ਰਭ ਤੋਰੀ ॥
ਅੰਧ ਕੂਪ ਮਹਿ ਹਾਥ ਦੇ ਰਾਖਹੁ ਕਛੂ ਸਿਆਣਪ [9]ਉਕਤਿ ਨ ਮੋਰੀ ॥੧॥ਰਹਾਉ॥

---

੧. ਦਸ ਚੇਲੀਆਂ ਭਾਵ ਇੰਦ੍ਰੀਆਂ । ੨. ਚੜ੍ਹਾਈ, ਲਾਈ । ੩. ਭੋਜਨ । ੪. ਪੈਰ । ੫. ਉਪਮਾ ਰਹਿਤ, ਅਦੁਤੀ । ੬. ਦਵਾਈ ੭. ਫਾਹੀ । ੮. ਜਹਾਜ਼ । ੯. ਬੋਲਣ ਦੀ ਲਿਆਕਤ ।

ਕਰਨ ਕਰਾਵਨ ਸਭ ਕਿਛੁ ਤੁਮ ਹੀ ਤੁਮ ਸਮਰਥ ਨਾਹੀ ਅਨ ਹੋਰੀ ॥
ਤੁਮਰੀ ਗਤਿ ਮਿਤਿ ਤੁਮ ਹੀ ਜਾਨੀ ਸੇ ਸੇਵਕ ਜਿਨ ਭਾਗ [1]ਮਥੋਰੀ ॥ ੧ ॥
ਅਪੁਨੇ ਸੇਵਕ ਸੰਗਿ ਤੁਮ ਪ੍ਰਭ ਰਾਤੇ ਓਤਿ ਪੋਤਿ ਭਗਤਨ ਸੰਗਿ ਜੋਰੀ ॥
ਪ੍ਰਿਉ ਪ੍ਰਿਉ ਨਾਮੁ ਤੇਰਾ ਦਰਸਨੁ ਚਾਹੈ ਜੈਸੇ ਦ੍ਰਿਸਟਿ ਓਹ ਚੰਦਚ ਕੋਰੀ ॥ ੨ ॥
ਰਾਮ ਸੰਤ ਮਹਿ ਭੇਦੁ ਕਿਛੁ ਨਾਹੀ ਏਕੁ ਜਨੁ ਕਈ ਮਹਿ ਲਾਖ ਕਰੋਰੀ ॥
ਜਾਕੈ ਹੀਐ ਪ੍ਰਗਟੁ ਪ੍ਰਭੁ ਹੋਆ ਅਨਦਿਨੁ ਕੀਰਤਨੁ ਰਸਨ [2]ਰਮੋਰੀ ॥ ੩ ॥
ਤੁਮ ਸਮਰਥ ਅਪਾਰ ਅਤਿ ਊਚੇ ਸੁਖ ਦਾਤੇ ਪ੍ਰਭ ਪ੍ਰਾਨ [3]ਅਧੋਰੀ ॥
ਨਾਨਕ ਕਉ ਪ੍ਰਭ ਕੀਜੈ ਕਿਰਪਾ
ਉਨ ਸੰਤਨ ਕੈ ਸੰਗਿ [4]ਸੰਗੋਰੀ ॥ ੪ ॥ ੧੩ ॥ ੧੩੪ ॥

ਰਾਗੁ ਗਉੜੀ ਮਾਲਾ ਮਹਲਾ ੫ (ਪੰਨਾ ੨੧੪)

ੴ ਸਤਿਗੁਰਪ੍ਰਸਾਦਿ ॥

ਪਾਇਓ ਬਾਲ ਬੁਧਿ ਸੁਖੁ ਰੇ ॥
ਹਰਖ ਸੋਗ ਹਾਨਿ ਮਿਰਤੁ ਦੂਖ ਸੁਖ ਚਿਤਿ
ਸਮਸਰਿ ਗੁਰ ਮਿਲੇ ॥ ੧ ॥ ਰਹਾਉ ॥
[5]ਜਉ ਲਉ ਹਉ ਕਿਛੁ ਸੋਚਉ ਚਿਤਵਉ [6]ਤਉ ਲਉ ਦੁਖਨੁ ਭਰੇ ॥
ਜਉ ਕ੍ਰਿਪਾਲੁ ਗੁਰੁ ਪੂਰਾ ਭੇਟਿਆ ਤਉ ਆਨਦ ਸਹਜੇ ॥ ੧ ॥
ਜੇਤੀ ਸਿਆਣਪ ਕਰਮ ਹਉ ਕੀਏ ਤੇਤੇ ਬੰਧ ਪਰੇ ॥
ਜਉ ਸਾਧੂ ਕਰੁ ਮਸਤਕਿ ਧਰਿਓ ਤਬ ਹਮ ਮੁਕਤ ਭਏ ॥ ੨ ॥
ਜਉ ਲਉ ਮੇਰੋ ਮੇਰੋ ਕਰਤੋ ਤਉ ਲਉ ਬਿਖੁ ਘੇਰੇ ॥
ਮਨੁ ਤਨੁ ਬੁਧਿ ਅਰਪੀ ਠਾਕੁਰ ਕਉ ਤਬ ਹਮ ਸਹਜਿ ਸੋਏ ॥ ੩ ॥
ਜਉ ਲਉ ਪੋਟ ਉਠਾਈ ਚਲਿਅਉ ਤਉ ਲਉ [7]ਡਾਨ ਭਰੇ ॥
ਪੋਟ ਡਾਰਿ ਗੁਰੁ ਪੂਰਾ ਮਿਲਿਆ ਤਉ ਨਾਨਕ ਨਿਰਭਏ ॥ ੪ ॥ ੧ ॥ ੧੫੯ ॥

ਰਾਗੁ ਗਉੜੀ ਗੁਆਰੇਰੀ ਮਹਲਾ ੫ ਅਸਟਪਦੀਆ (ਪੰਨਾ ੨੩੫)

ੴ ਸਤਿਨਾਮੁ ਕਰਤਾਪੁਰਖੁ ਗੁਰਪ੍ਰਸਾਦਿ ॥

ਜਬ ਇਹੁ ਮਨ ਮਹਿ ਕਰਤ ਗੁਮਾਨਾ ॥

---

੧. ਮੱਥੇ ਦੇ । ੨. ਰਸ ਵਿਚ ਰੱਤਾ ਹੋਇਆ ਹੈ । ੩. ਆਸਰਾ ।
੪. ਮਿਲਿਆ ਰਹਾਂ । ੫. ਜਦ ਤਕ । ੬. ਤਦ ਤਕ । ੭. ਡੰਡ, ਸਜ਼ਾ ।

ਤਬ ਇਹੁ ¹ਬਾਵਰੁ ਫਿਰਤ ਬਿਗਾਨਾ ॥
ਜਬ ਇਹੁ ਹੂਆ ਸਗਲ ਕੀ ²ਰੀਨਾ ॥
ਤਾਤੇ ਰਮਈਆ ਘਟਿ ਘਟਿ ਚੀਨਾ ॥ ੧ ॥
ਸਹਜ ਸੁਹੇਲਾ ³ਫਲੁ ਮਸਕੀਨੀ ॥
ਸਤਿਗੁਰ ਅਪੁਨੈ ਮੋਹਿ ਦਾਨੁ ਦੀਨੀ ॥ ੧ ॥ ਰਹਾਉ ॥
ਜਬ ਕਿਸ ਕਉ ਇਹੁ ਜਾਨਸਿ ਮੰਦਾ ॥ ਤਬ ਸਗਲੇ ਇਸੁ ਮੇਲਹਿ ਫੰਦਾ ॥
ਮੇਰ ਤੇਰ ਜਬ ਇਨਹਿ ਚੁਕਾਈ ॥ ਤਾਤੇ ਇਸੁ ਸੰਗਿ ਨਹੀ ਬੈਰਾਈ ॥ ੨ ॥
ਜਬ ਇਨਿ ਅਪੁਨੀ ਅਪਨੀ ਧਾਰੀ ॥ ਤਬ ਇਸ ਕਉ ਹੈ ਮੁਸਕਲੁ ਭਾਰੀ ॥
ਜਬ ਇਨਿ ਕਰਣੈਹਾਰੁ ਪਛਾਤਾ ॥ ਤਬ ਇਸਨੋ ਨਾਹੀ ਕਿਛੁ ਤਾਤਾ ॥ ੩ ॥
ਜਬ ਇਨਿ ਅਪੁਨੋ ਬਾਧਿਓ ਮੋਹਾ ॥ ਆਵੈ ਜਾਇ ਸਦਾ ਜਮਿ ਜੋਹਾ ॥
ਜਬ ਇਸ ਤੇ ਸਭ ਬਿਨਸੇ ਭਰਮਾ ॥ ਭੇਦੁ ਨਾਹੀ ਹੈ ਪਾਰਬ੍ਰਹਮਾ ॥ ੪ ॥
ਜਬ ਇਨਿ ਕਿਛੁ ਕਰਿ ਮਾਨੇ ਭੇਦਾ ॥ ਤਬ ਤੇ ਦੂਖ ਡੰਡ ਅਰੁ ਖੇਦਾ ॥
ਜਬ ਇਨਿ ਏਕੋ ਏਕੀ ਬੂਝਿਆ ॥ ਤਬ ਤੇ ਇਸਨੋ ਸਭੁ ਕਿਛੁ ਸੂਝਿਆ ॥ ੫ ॥
ਜਬ ਇਹੁ ਧਾਵੈ ਮਾਇਆ ਅਰਥੀ ॥ ਨਹ ਤ੍ਰਿਪਤਾਵੈ ਨਹ ਤਿਸ ਲਾਥੀ ॥
ਜਬ ਇਸ ਤੇ ਇਹੁ ਹੋਇਓ ⁴ਜਉਲਾ ॥
ਪੀਛੈ ਲਾਗਿ ਚਲੀ ਉਠਿ ⁵ਕਉਲਾ ॥ ੬ ॥
ਕਰਿ ਕਿਰਪਾ ਜਉ ਸਤਿਗੁਰੁ ਮਿਲਿਓ ॥ ਮਨ ਮੰਦਰ ਮਹਿ ਦੀਪਕੁ ਜਲਿਓ ॥
ਜੀਤ ਹਾਰ ਕੀ ਸੋਝੀ ਕਰੀ ॥ ਤਉ ਇਸੁ ਘਰ ਕੀ ਕੀਮਤਿ ਪਰੀ ॥ ੭ ॥
ਕਰਨ ਕਰਾਵਨ ਸਭੁ ਕਿਛੁ ਏਕੈ ॥ ਆਪੇ ਬੁਧਿ ਬੀਚਾਰਿ ਬਿਬੇਕੈ ॥
ਦੂਰਿ ਨ ਨੇਰੈ ਸਭ ਕੈ ਸੰਗਾ ॥ ਸਚੁ ਸਾਲਾਹਣੁ ਨਾਨਕ ਹਰਿ ਰੰਗਾ ॥ ੮ ॥ ੧ ॥

*ਗਉੜੀ ਮਹਲਾ ੫ ॥* (ਪੰਨਾ ੨੩੬)

ਗੁਰ ਸੇਵਾ ਤੇ ਨਾਮੇ ਲਾਗਾ ॥ ਤਿਸ ਕਉ ਮਿਲਿਆ ਜਿਸੁ ਮਸਤਕਿ ਭਾਗਾ ॥
ਤਿਸਕੈ ਹਿਰਦੈ ਰਵਿਆ ਸੋਇ ॥ ਮਨੁ ਤਨੁ ਸੀਤਲੁ ਨਿਹਚਲੁ ਹੋਇ ॥ ੧ ॥
ਐਸਾ ਕੀਰਤਨੁ ਕਰਿ ਮਨ ਮੇਰੇ ॥ ਈਹਾ ਊਹਾ ਜੋ ਕਾਮਿ ਤੇਰੈ ॥ ੧ ॥ ਰਹਾਉ ॥
ਜਾਸੁ ਜਪਤ ਭਉ ਅਪਦਾ ਜਾਇ ॥ ਧਾਵਤ ਮਨੂਆ ਆਵੈ ਠਾਇ ॥
ਜਾਸੁ ਜਪਤ ਫਿਰਿ ਦੂਖੁ ਨ ਲਾਗੈ ॥ ਜਾਸੁ ਜਪਤ ਇਹ ਹਉਮੈ ਭਾਗੈ ॥ ੨ ॥
ਜਾਸੁ ਜਪਤ ਵਸਿ ਆਵਹਿ ਪੰਚਾ ॥ ਜਾਸੁ ਜਪਤ ਰਿਦੈ ਅੰਮ੍ਰਿਤੁ ਸੰਚਾ ॥

---

੧. ਪਾਗਲ, ਬੌਰਾ । ੨. ਧੂੜ । ੩. ਨਿਮ੍ਰਤਾ ਦਾ ਫਲ । ੪. ਨੱਠ ਕੇ ਅਲੱਗ ਹੋਣਾ । ੫. ਲਛਮੀ, ਮਾਇਆ ।

ਜਾਸੁ ਜਪਤ ਇਹ ਤ੍ਰਿਸਨਾ ਬੁਝੈ ॥ ਜਾਸੁ ਜਪਤ ਹਰਿ ਦਰਗਹ [1]ਸਿਝੈ ॥ ੩ ॥
ਜਾਸੁ ਜਪਤ ਕੋਟਿ ਮਿਟਹਿ ਅਪਰਾਧ ॥ ਜਾਸੁ ਜਪਤ ਹਰਿ ਹੋਵਹਿ ਸਾਧ ॥
ਜਾਸੁ ਜਪਤ ਮਨੁ ਸੀਤਲੁ ਹੋਵੈ ॥ ਜਾਸੁ ਜਪਤ ਮਲੁ ਸਗਲੀ ਖੋਵੈ ॥ ੪ ॥
ਜਾਸੁ ਜਪਤ ਰਤਨੁ ਹਰਿ ਮਿਲੈ ॥ ਬਹੁਰਿ ਨ ਛੋਡੈ ਹਰਿ ਸੰਗਿ ਹਿਲੈ ॥
ਜਾਸੁ ਜਪਤ ਕਈ ਬੈਕੁੰਠ ਵਾਸੁ ॥ ਜਾਸੁ ਜਪਤ ਸੁਖ ਸਹਜਿ ਨਿਵਾਸੁ ॥ ੫ ॥
ਜਾਸੁ ਜਪਤ ਇਹ ਅਗਨਿ ਨ [2]ਪੋਹਤ ॥ ਜਾਸੁ ਜਪਤ ਇਹੁ ਕਾਲੁ ਨ [3]ਜੋਹਤ ॥
ਜਾਸੁ ਜਪਤ ਤੇਰਾ ਨਿਰਮਲ ਮਾਥਾ ॥ ਜਾਸੁ ਜਪਤ ਸਗਲਾ ਦੁਖੁ ਲਾਥਾ ॥ ੬ ॥
ਜਾਸੁ ਜਪਤ ਮੁਸਕਲੁ ਕਛੂ ਨ ਬਨੈ ॥ ਜਾਸੁ ਜਪਤ ਸੁਣਿ ਅਨਹਤ ਧੁਨੈ ॥
ਜਾਸੁ ਜਪਤ ਇਹ ਨਿਰਮਲ ਸੋਇ ॥ ਜਾਸੁ ਜਪਤ ਕਮਲੁ ਸੀਧਾ ਹੋਇ ॥ ੭ ॥
ਗੁਰਿ ਸੁਭ ਦ੍ਰਿਸਟਿ ਸਭ ਊਪਰਿ ਕਰੀ ॥ ਜਿਸ ਕੈ ਹਿਰਦੈ ਮੰਤ੍ਰੁ ਦੇ ਹਰੀ ॥
ਅਖੰਡ ਕੀਰਤਨੁ ਤਿਨਿ ਭੋਜਨੁ ਚੂਰਾ ॥
ਕਹੁ ਨਾਨਕ ਜਿਸੁ ਸਤਿਗੁਰੁ ਪੂਰਾ ॥ ੮ ॥ ੨ ॥

*ਗਉੜੀ ਮਹਲਾ ੫ ॥* (ਪੰਨਾ ੨੩੬)

ਗੁਰ ਕਾ ਸਬਦੁ ਰਿਦ ਅੰਤਰਿ ਧਾਰੈ ॥ ਪੰਚ ਜਨਾ ਸਿਉ ਸੰਗੁ ਨਿਵਾਰੈ ॥
ਦਸ ਇੰਦ੍ਰੀ ਕਰਿ ਰਾਖੈ ਵਾਸਿ ॥ ਤਾ ਕੈ ਆਤਮੈ ਹੋਇ ਪਰਗਾਸੁ ॥ ੧ ॥
ਐਸੀ ਦ੍ਰਿੜਤਾ ਤਾ ਕੈ ਹੋਇ ॥
ਜਾ ਕਉ ਦਇਆ [4]ਮਇਆ ਪ੍ਰਭ ਸੋਇ ॥ ੧ ॥ ਰਹਾਉ ॥
ਸਾਜਨੁ ਦੁਸਟੁ ਜਾ ਕੈ ਏਕ ਸਮਾਨੈ ॥ ਜੇਤਾ ਬੋਲਣੁ ਤੇਤਾ ਗਿਆਨੈ ॥
ਜੇਤਾ ਸੁਨਣਾ ਤੇਤਾ ਨਾਮੁ ॥ ਜੇਤਾ ਪੇਖਨੁ ਤੇਤਾ ਧਿਆਨੁ ॥ ੨ ॥
[5]ਸਹਜੇ ਜਾਗਣੁ ਸਹਜੇ ਸੋਇ ॥ ਸਹਜੇ ਹੋਤਾ ਜਾਇ ਸੁ ਹੋਇ ॥
ਸਹਜਿ ਬੈਰਾਗੁ ਸਹਜੇ ਹੀ ਹਸਨਾ ॥ ਸਹਜੇ ਚੂਪ ਸਹਜੇ ਹੀ ਜਪਨਾ ॥ ੩ ॥
ਸਹਜੇ ਭੋਜਨੁ ਸਹਜੇ ਭਾਉ ॥ ਸਹਜੇ ਮਿਟਿਓ ਸਗਲ ਦੁਰਾਉ ॥
ਸਹਜੇ ਹੋਆ ਸਾਧੂ ਸੰਗੁ ॥ ਸਹਜਿ ਮਿਲਿਓ ਪਾਰਬ੍ਰਹਮੁ ਨਿਸੰਗੁ ॥ ੪ ॥
ਸਹਜੇ ਗ੍ਰਿਹ ਮਹਿ ਸਹਜਿ ਉਦਾਸੀ ॥ ਸਹਜੇ ਦੁਬਿਧਾ ਤਨ ਕੀ ਨਾਸੀ ॥
ਜਾ ਕੈ ਸਹਜਿ ਮਨਿ ਭਇਆ ਅਨੰਦੁ ॥ ਤਾ ਕਉ ਭੇਟਿਆ ਪਰਮਾਨੰਦੁ ॥ ੫ ॥
ਸਹਜੇ ਅੰਮ੍ਰਿਤੁ ਪੀਓ ਨਾਮੁ ॥ ਸਹਜੇ ਕੀਨੋ ਜੀਅ ਕੋ ਦਾਨੁ ॥
ਸਹਜ ਕਥਾ ਮਹਿ ਆਤਮੁ ਰਸਿਆ ॥ ਤਾ ਕੈ ਸੰਗਿ ਅਬਿਨਾਸੀ ਵਸਿਆ ॥ ੬ ॥

---

੧. ਪ੍ਰਾਪਤ ਹੁੰਦਾ ਹੈ, ਸਿੱਧਾ ਦਰਗਾਹ ਨੂੰ ਜਾਂਦਾ ਹੈ । ੨. ਅਸਰ ਨਹੀਂ ਕਰਦੀ । ੩. ਨਹੀਂ ਦੇਖਦਾ, ਨਹੀਂ ਭਾਲਦਾ । ੪. ਕਿਰਪਾ । ੫. ਸੁਭਾਵਕ ।

ਸਹਜੇ ਆਸਣੁ ਅਸਥਿਰੁ ਭਾਇਆ ॥ ਸਹਜੇ ਅਨਹਤ ਸਬਦੁ ਵਜਾਇਆ ॥
ਸਹਜੇ [੧]ਰੁਣ ਝੁਣਕਾਰੁ ਸੁਹਾਇਆ ॥ ਤਾਕੈ ਘਰਿ ਪਾਰਬ੍ਰਹਮੁ ਸਮਾਇਆ ॥੭॥
ਸਹਜੇ ਜਾਕਉ ਪਰਿਓ ਕਰਮਾ ॥ ਸਹਜੇ ਗੁਰੁ ਭੇਟਿਓ ਸਚੁ ਧਰਮਾ ॥
ਜਾਕੈ ਸਹਜੁ ਭਇਆ ਸੋ ਜਾਣੈ ॥ ਨਾਨਕ ਦਾਸ ਤਾਕੈ ਕੁਰਬਾਣੈ ॥ ੮ ॥ ੩ ॥

*ਗਉੜੀ ਮਹਲਾ ੫ ॥* (ਪੰਨਾ ੨੩੭)

ਪ੍ਰਥਮੇ ਗਰਭਵਾਸ ਤੇ [੨]ਟਰਿਆ ॥ ਪੁਤ੍ਰ [੩]ਕਲਤ੍ਰ ਕੁਟੰਬ ਸੰਗਿ ਜੁਰਿਆ ॥
ਭੋਜਨੁ ਅਨਿਕ ਪ੍ਰਕਾਰ ਬਹੁ ਕਪਰੇ ॥ ਸਰਪਰ ਗਵਨੁ ਕਰਹਿਗੇ ਬਪੁਰੇ ॥੧॥
ਕਵਨੁ ਅਸਥਾਨੁ ਜੋ ਕਬਹੁ ਨ ਟਰੈ ॥
ਕਵਨੁ ਸਬਦੁ ਜਿਤੁ ਦੁਰਮਤਿ ਹਰੈ ॥ ੧ ॥ ਰਹਾਉ ॥
ਇੰਦ੍ਰਪੁਰੀ ਮਹਿ ਸਰਪਰ ਮਰਣਾ ॥ ਬ੍ਰਹਮਪੁਰੀ ਨਿਹਚਲੁ ਨਹੀ ਰਹਣਾ ॥
ਸਿਵਪੁਰੀ ਕਾ ਹੋਇਗਾ ਕਾਲਾ ॥ ਤ੍ਰੈ ਗੁਣ ਮਾਇਆ ਬਿਨਸਿ [੪]ਬਿਤਾਲਾ ॥੨॥
[੫]ਗਿਰਿ ਤਰ ਧਰਣਿ ਗਗਨ ਅਰੁ ਤਾਰੇ ॥
[੬]ਰਵਿ [੭]ਸਸਿ ਪਵਣੁ [੮]ਪਾਵਕੁ [੯]ਨੀਰਾਰੇ ॥
ਦਿਨਸੁ ਰੈਣਿ ਬਰਤ ਅਰੁ ਭੇਦਾ ॥ ਸਾਸਤ ਸਿੰਮ੍ਰਿਤਿ ਬਿਨਸਹਿਗੇ ਬੇਦਾ ॥ ੩ ॥
ਤੀਰਥ ਦੇਵ ਦੇਹੁਰਾ ਪੋਥੀ ॥ ਮਾਲਾ ਤਿਲਕੁ ਸੋਚ ਪਾਕ ਹੋਤੀ ॥
ਧੋਤੀ ਡੰਡਉਤਿ ਪਰਸਾਦਨ ਭੋਗਾ ॥ ਗਵਨੁ ਕਰੈਗੋ ਸਗਲੋ ਲੋਗਾ ॥ ੪ ॥
ਜਾਤਿ ਵਰਨ ਤੁਰਕ ਅਰੁ ਹਿੰਦੂ ॥ ਪਸੁ ਪੰਖੀ ਅਨਿਕ ਜੋਨਿ ਜਿੰਦੂ ॥
ਸਗਲ ਪਾਸਾਰੁ ਦੀਸੈ ਪਾਸਾਰਾ ॥ ਬਿਨਸਿ ਜਾਇਗੋ ਸਗਲ ਆਕਾਰਾ ॥ ੫ ॥
ਸਹਜ ਸਿਫਤਿ ਭਗਤਿ ਤਤੁ ਗਿਆਨਾ ॥ ਸਦਾ ਅਨੰਦੁ ਨਿਹਚਲੁ ਸਚੁ ਥਾਨਾ ॥
ਤਹਾ ਸੰਗਤਿ ਸਾਧ ਗੁਣ ਰਸੈ ॥ ਅਨਭਉ ਨਗਰੁ ਤਹਾ ਸਦ ਵਸੈ ॥ ੬ ॥
ਤਹ ਭਉ ਭਰਮਾ ਸੋਗੁ ਨ ਚਿੰਤਾ ॥ ਆਵਣੁ ਜਾਵਣੁ ਮਿਰਤੁ ਨ ਹੋਤਾ ॥
ਤਹ ਸਦਾ ਅਨੰਦ ਅਨਹਤ ਆਖਾਰੇ ॥ ਭਗਤ ਵਸਹਿ ਕੀਰਤਨ ਆਧਾਰੇ ॥ ੭ ॥
ਪਾਰਬ੍ਰਹਮ ਕਾ ਅੰਤੁ ਨ ਪਾਰੁ ॥ ਕਉਣੁ ਕਰੈ ਤਾਕਾ ਬੀਚਾਰੁ ॥
ਕਹੁ ਨਾਨਕ ਜਿਸੁ ਕਿਰਪਾ ਕਰੈ ॥ ਨਿਹਚਲ ਥਾਨੁ ਸਾਧ ਸੰਗਿ ਤਰੈ ॥ ੮ ॥ ੪ ॥

*ਗਉੜੀ ਮਹਲਾ ੫ ॥* (ਪੰਨਾ ੨੩੯)

ਬਿਨੁ ਸਿਮਰਨ ਜੈਸੇ ਸਰਪ [੧੦]ਆਰਜਾਰੀ ॥

---

੧. ਮੰਗਲ ਸ਼ਬਦ, ਖ਼ੁਸ਼ੀ ਦੀ ਆਵਾਜ਼ । ੨. ਟਲਿਆ, ਗਰਭ ਤੋਂ ਬਾਹਰ ਆ ਕੇ ਜਨਮਿਆ । ੩. ਇਸਤਰੀ । ੪. ਭੂਤਨੀ । ੫. ਪਹਾੜ । ੬. ਸੂਰਜ । ੭. ਚੰਦ । ੮. ਅੱਗ । ੯. ਪਾਣੀ । ੧੦. ਉਮਰ ।

ਤਿਉ ਜੀਵਹਿ ਸਾਕਤ ਨਾਮੁ ਬਿਸਾਰੀ ॥ ੧ ॥
ਏਕ ਨਿਮਖ ਜੋ ਸਿਮਰਨ ਮਹਿ ਜੀਆ ॥
ਕੋਟਿ ਦਿਨਸ ਲਾਖ ਸਦਾ ਥਿਰੁ ਥੀਆ ॥ ੧ ॥ ਰਹਾਉ ॥
ਬਿਨੁ ਸਿਮਰਨ ਧ੍ਰਿਗੁ ਕਰਮ [1]ਕਰਾਸ ॥
[2]ਕਾਗ [3]ਬਤਨ ਬਿਸਟਾ ਮਹਿ ਵਾਸ ॥ ੨ ॥
ਬਿਨੁ ਸਿਮਰਨ ਭਏ [4]ਕੂਕਰ ਕਾਮ ॥ ਸਾਕਤ ਬੇਸੁਆ ਪੂਤ ਨਿ ਨਾਮ ॥ ੩ ॥
ਬਿਨੁ ਸਿਮਰਨ ਜੈਸੇ ਸੀਙ [5]ਛਤਾਰਾ ॥ ਬੋਲਹਿ ਕੂਰੁ ਸਾਕਤ ਮੁਖੁ ਕਾਰਾ ॥ ੪ ॥
ਬਿਨੁ ਸਿਮਰਨ [6]ਗਰਧਭ ਕੀ ਨਿਆਈ ॥ ਸਾਕਤ ਥਾਨ ਭਰਿਸਟ ਫਿਰਾਹੀ ॥ ੫ ॥
ਬਿਨੁ ਸਿਮਰਨ ਕੂਕਰ [7]ਹਰਕਾਇਆ ॥
ਸਾਕਤ ਲੋਭੀ ਬੰਧੁ ਨ ਪਾਇਆ ॥ ੬ ॥
ਬਿਨੁ ਸਿਮਰਨ ਹੈ ਆਤਮਘਾਤੀ ॥ ਸਾਕਤ ਨੀਚ ਤਿਸੁ ਕੁਲੁ ਨਹੀ ਜਾਤੀ ॥੭॥
ਜਿਸੁ ਭਇਆ ਕ੍ਰਿਪਾਲੁ ਤਿਸੁ ਸਤਸੰਗਿ ਮਿਲਾਇਆ ॥
ਕਹੁ ਨਾਨਕ ਗੁਰਿ ਜਗਤੁ ਤਰਾਇਆ ॥ ੮ ॥ ੭ ॥

*ਗਉੜੀ ਮਹਲਾ ੫ ॥* (ਪੰਨਾ ੨੩੯)

ਗੁਰ ਕੈ ਬਚਨਿ ਮੋਹਿ ਪਰਮਗਤਿ ਪਾਈ ॥
ਗੁਰਿ ਪੂਰੈ ਮੇਰੀ ਪੈਜ ਰਖਾਈ ॥ ੧ ॥
ਗੁਰ ਕੈ ਬਚਨਿ ਧਿਆਇਓ ਮੋਹਿ ਨਾਉ ॥
ਗੁਰ ਪਰਸਾਦਿ ਮੋਹਿ ਮਿਲਿਆ ਥਾਉ ॥ ੧ ॥ ਰਹਾਉ ॥
ਗੁਰ ਕੈ ਬਚਨਿ ਸੁਣਿ ਰਸਨਿ ਵਖਾਣੀ ॥
ਗੁਰ ਕਿਰਪਾ ਤੇ ਅੰਮ੍ਰਿਤ ਮੇਰੀ ਬਾਣੀ ॥ ੨ ॥
ਗੁਰ ਕੈ ਬਚਨਿ ਮਿਟਿਆ ਮੇਰਾ ਆਪੁ ॥
ਗੁਰ ਕੀ ਦਇਆ ਤੇ ਮੇਰਾ ਵਡ ਪਰਤਾਪੁ ॥ ੩ ॥
ਗੁਰ ਕੈ ਬਚਨਿ ਮਿਟਿਆ ਮੇਰਾ ਭਰਮੁ ॥
ਗੁਰ ਕੈ ਬਚਨਿ ਪੇਖਿਓ ਸਭੁ ਬ੍ਰਹਮੁ ॥ ੪ ॥
ਗੁਰ ਕੈ ਬਚਨਿ ਕੀਨੋ ਰਾਜੁ ਜੋਗੁ ॥ ਗੁਰ ਕੈ ਸੰਗਿ ਤਰਿਆ ਸਭੁ ਲੋਗੁ ॥੫॥
ਗੁਰ ਕੈ ਬਚਨਿ ਮੇਰੇ ਕਾਰਜ ਸਿਧਿ ॥
ਗੁਰ ਕੈ ਬਚਨਿ ਪਾਇਆ ਨਾਉ ਨਿਧਿ ॥ ੬ ॥

---

੧. ਕਰਦਾ ਹੈ। ੨. ਕਾ। ੩. ਬਦਨ, ਮੂੰਹ। ੪. ਕੁੱਤਾ
੫. ਛੱਤਰਾ। ੬. ਖੋਤਾ। ੭. ਹਲਕਾਇਆ।

ਜਿਨਿ ਜਿਨਿ ਕੀਨੀ ਮੇਰੇ ਗੁਰ ਕੀ ਆਸਾ ॥
ਤਿਸ ਕੀ ਕਟੀਐ ਜਮ ਕੀ ਫਾਸਾ ॥ ੭ ॥
ਗੁਰ ਕੈ ਬਚਨਿ ਜਾਗਿਆ ਮੇਰਾ ਕਰਮੁ ॥
ਨਾਨਕ ਗੁਰੁ ਭੇਟਿਆ ਪਾਰਬ੍ਰਹਮੁ ॥ ੮ ॥ ੮ ॥

*ਗਉੜੀ ਮਹਲਾ ੫ ॥* (ਪੰਨਾ ੨੩੯)

ਤਿਸੁ ਗੁਰ ਕਉ ਸਿਮਰਉ ਸਾਸਿ ਸਾਸਿ ॥
ਗੁਰੁ ਮੇਰੇ ਪ੍ਰਾਣ ਸਤਿਗੁਰੁ ਮੇਰੀ ਰਾਸਿ ॥ ੧ ॥ ਰਹਾਉ ॥
ਗੁਰੁ ਕਾ ਦਰਸਨੁ ਦੇਖਿ ਦੇਖਿ ਜੀਵਾ ॥ ਗੁਰ ਕੇ ਚਰਣ ਧੋਇ ਧੋਇ ਪੀਵਾ ॥੧॥
ਗੁਰ ਕੀ ਰੇਣੁ ਨਿਤ ਮਜਨੁ ਕਰਉ ॥ ਜਨਮ ਜਨਮ ਕੀ ਹਉਮੈ ਮਲੁ ਹਰਉ ॥ ੨ ॥
ਤਿਸੁ ਗੁਰ ਕਉ ਝੂਲਾਵਉ ਪਾਖਾ ॥ ਮਹਾ [1]ਅਗਨਿ ਤੇ ਹਾਥੁ ਦੇ ਰਾਖਾ ॥ ੩ ॥
ਤਿਸੁ ਗੁਰ ਕੈ ਗ੍ਰਿਹਿ ਢੋਵਉ ਪਾਣੀ ॥ ਜਿਸੁ ਗੁਰ ਤੇ [2]ਅਕਲਗਤਿ ਜਾਣੀ ॥ ੪ ॥
ਤਿਸੁ ਗੁਰ ਕੈ ਗ੍ਰਿਹਿ ਪੀਸਉ ਨੀਤ ॥ ਜਿਸੁ ਪ੍ਰਸਾਦਿ ਵੈਰੀ ਸਭ ਮੀਤ ॥ ੫ ॥
ਜਿਨਿ ਗੁਰਿ ਮੋਕਉ ਦੀਨਾ ਜੀਉ ॥ ਆਪੁਨਾ [3]ਦਾਸਰਾ ਆਪੇ ਮੁਲਿ ਲੀਉ ॥ ੬ ॥
ਆਪੇ ਲਾਇਓ ਅਪਨਾ ਪਿਆਰੁ ॥
ਸਦਾ ਸਦਾ ਤਿਸੁ ਗੁਰ ਕਉ ਕਰੀ ਨਮਸਕਾਰੁ ॥ ੭ ॥
ਕਲਿ ਕਲੇਸ ਭੈ ਭ੍ਰਮ ਦੁਖ ਲਾਥਾ ॥
ਕਹੁ ਨਾਨਕ ਮੇਰਾ ਗੁਰੁ ਸਮਰਾਥਾ ॥ ੮ ॥ ੯ ॥

*ਗਉੜੀ ਮਹਲਾ ੫ ॥* (ਪੰਨਾ ੨੪੦)

ਮਿਲੁ ਮੇਰੇ ਗੋਬਿੰਦ ਅਪਨਾ ਨਾਮੁ ਦੇਹੁ ॥
ਨਾਮ ਬਿਨਾ ਧ੍ਰਿਗੁ ਧ੍ਰਿਗੁ [4]ਅਸਨੇਹੁ ॥ ੧ ॥ ਰਹਾਉ ॥
ਨਾਮ ਬਿਨਾ ਜੋ ਪਹਿਰੈ ਖਾਇ ॥ ਜਿਉ ਕੂਕਰੁ ਜੂਠਨ ਮਹਿ ਪਾਇ ॥ ੧ ॥
ਨਾਮ ਬਿਨਾ ਜੇਤਾ ਬਿਉਹਾਰੁ ॥ ਜਿਉ ਮਿਰਤਕ ਮਿਥਿਆ ਸੀਗਾਰੁ ॥ ੨ ॥
ਨਾਮੁ ਬਿਸਾਰਿ ਕਰੇ ਰਸ ਭੋਗ ॥ ਸੁਖੁ ਸੁਪਨੈ ਨਹੀ ਤਨ ਮਹਿ ਰੋਗ ॥ ੩ ॥
ਨਾਮ ਤਿਆਗਿ ਕਰੇ ਅਨਕਾਜ ॥ ਬਿਨਸਿ ਜਾਇ ਝੂਠੇ ਸਭਿ ਪਾਜ ॥ ੪ ॥
ਨਾਮ ਸੰਗਿ ਮਨਿ ਪ੍ਰੀਤਿ ਨ ਲਾਵੈ ॥ ਕੋਟਿ ਕਰਮ ਕਰਤੋ ਨਰਕਿ ਜਾਵੈ ॥੫॥
ਹਰਿ ਕਾ ਨਾਮੁ ਜਿਨਿ ਮਨਿ ਨ ਆਰਾਧਾ ॥

---

੧. ਗਰਭ ਦੀ ਅਗਨੀ । ੨. ਅਖੰਡ ਪਰਮਾਤਮਾ ਦੀ ਗਤੀ (ਲੀਲਾ) ।
੩. ਦਾਸ । ੪. ਪਿਆਰ ।

ਚੋਰ ਕੀ ਨਿਆਈ ਜਮਪੁਰਿ ਬਾਧਾ ॥ ੬ ॥
ਲਾਖ ਅਡੰਬਰ ਬਹੁਤੁ ਬਿਸਥਾਰਾ ॥ ਨਾਮ ਬਿਨਾ ਝੂਠੇ ਪਾਸਾਰਾ ॥ ੭ ॥
ਹਰਿ ਕਾ ਨਾਮੁ ਸੋਈ ਜਨੁ ਲੇਇ ॥
ਕਰਿ ਕਿਰਪਾ ਨਾਨਕ ਜਿਸੁ ਦੇਇ ॥ ੮ ॥ ੧੦ ॥

**ਰਾਗੁ ਗਉੜੀ ਛੰਤ ਮਹਲਾ ੫** (ਪੰਨਾ ੨੪੭)

ੴ ਸਤਿਗੁਰਪ੍ਰਸਾਦਿ ॥

ਮੇਰੈ ਮਨਿ ਬੈਰਾਗੁ ਭਇਆ ਜੀਉ ਕਿਉ ਦੇਖਾ ਪ੍ਰਭ ਦਾਤੇ ॥
ਮੇਰੇ ਮੀਤ ਸਖਾ ਹਰਿ ਜੀਉ ਗੁਰ ਪੁਰਖ ਬਿਧਾਤੇ ॥
ਪੁਰਖੋ ਬਿਧਾਤਾ ਏਕੁ ਸ੍ਰੀਧਰੁ ਕਿਉ ਮਿਲਹ ਤੁਝੈ [1]ਉਡੀਣੀਆ ॥
[2]ਕਰ ਕਰਹਿ ਸੇਵਾ ਸੀਸੁ ਚਰਣੀ ਮਨਿ ਆਸ ਦਰਸ ਨਿਮਾਣੀਆ ॥
ਸਾਸਿ ਸਾਸਿ ਨ ਘੜੀ ਵਿਸਰੈ ਪਲੁ [3]ਮੂਰਤੁ ਦਿਨੁ ਰਾਤੇ ॥
ਨਾਨਕ [4]ਸਾਰਿੰਗ ਜਿਉ ਪਿਆਸੇ ਕਿਉ ਮਿਲੀਐ ਪ੍ਰਭ ਦਾਤੇ ॥ ੧ ॥
ਇਕ ਬਿਨਉ ਕਰਉ ਜੀਉ ਸੁਣਿ ਕੰਤਿ ਪਿਆਰੇ ॥
ਮੇਰਾ ਮਨੁ ਤਨੁ ਮੋਹਿ ਲੀਆ ਜੀਉ ਦੇਖਿ ਚਲਤ ਤੁਮਾਰੇ ॥
ਚਲਤਾ ਤੁਮਾਰੇ ਦੇਖਿ ਮੋਹੀ ਉਦਾਸ ਧਨ ਕਿਉ ਧੀਰਏ ॥
ਗੁਣਵੰਤ ਨਾਹ ਦਇਆਲੁ ਬਾਲਾ ਸਰਬ ਗੁਣ ਭਰਪੂਰਏ ॥
ਪਿਰ ਦੋਸੁ ਨਾਹੀ ਸੁਖਹ ਦਾਤੇ ਹਉ ਵਿਛੁੜੀ ਬੁਰਿਆਰੇ ॥
ਬਿਨਵੰਤਿ ਨਾਨਕ ਦਇਆ ਧਾਰਹੁ ਘਰਿ ਆਵਹੁ [5]ਨਾਹ ਪਿਆਰੇ ॥ ੨ ॥
ਹਉ ਮਨੁ ਅਰਪੀ ਸਭੁ ਤਨੁ ਅਰਪੀ ਅਰਪੀ ਸਭਿ ਦੇਸਾ ॥
ਹਉ ਸਿਰੁ ਅਰਪੀ ਤਿਸੁ ਮੀਤ ਪਿਆਰੇ ਜੋ ਪ੍ਰਭ ਦੇਇ [6]ਸਦੇਸਾ ॥
ਅਰਪਿਆ ਤ ਸੀਸੁ [7]ਸੁਥਾਨਿ ਗੁਰ ਪਹਿ ਸੰਗਿ ਪ੍ਰਭੂ ਦਿਖਾਇਆ ॥
ਖਿਨ ਮਾਹਿ ਸਗਲਾ ਦੂਖੁ ਮਿਟਿਆ ਮਨਹੁ [8]ਚਿੰਦਿਆ ਪਾਇਆ ॥
ਦਿਨੁ ਰੈਣਿ [9]ਰਲੀਆ ਕਰੈ [10]ਕਾਮਣਿ ਮਿਟੇ ਸਗਲ ਅੰਦੇਸਾ ॥
ਬਿਨਵੰਤਿ ਨਾਨਕੁ ਕੰਤੁ ਮਿਲਿਆ ਲੋੜਤੇ ਹਮ ਜੈਸਾ ॥ ੩ ॥

---

੧. ਉਡੀਕ ਰਹੀ ਹਾਂ ਜਾਂ ਉਦਾਸ ਹਾਂ। ੨. ਹੱਥਾਂ ਨਾਲ। ੩. ਮਹੂਰਤ। ੪. ਬੰਬੀਹਾ। ੫. ਨਾਥ, ਪਤੀ। ੬. ਸੁਨੇਹਾ। ੭. ਚੰਗੇ ਥਾਂ। ੮. ਚਿਤਵਿਆ, ਮਨ ਵਿਚ ਧਾਰਿਆ ਮਨੋਰਥ। ੯. ਖੁਸ਼ੀਆਂ। ੧੦. ਇਸਤ੍ਰੀ।

ਮੇਰੈ ਮਨਿ ਅਨਦੁ ਭਇਆ ਜੀਉ ਵਜੀ ਵਾਧਾਈ ॥
ਘਰਿ ਲਾਲੁ ਆਇਆ ਪਿਆਰਾ ਸਭ ਤਿਖਾ ਬੁਝਾਈ ॥
ਮਿਲਿਆ ਤ ਲਾਲੁ ਗੁਪਾਲੁ ਠਾਕੁਰੁ ਸਖੀ ਮੰਗਲੁ ਗਾਇਆ ॥
ਸਭ ਮੀਤ [੧]ਬੰਧਪ ਹਰਖੁ ਉਪਜਿਆ ਦੂਤ ਥਾਉ ਗਵਾਇਆ ॥
ਅਨਹਤ ਵਾਜੇ ਵਜਹਿ ਘਰ ਮਹਿ ਪਿਰ ਸੰਗਿ ਸੇਜ ਵਿਛਾਈ ॥
ਬਿਨਵੰਤਿ ਨਾਨਕੁ ਸਹਜਿ ਰਹੈ ਹਰਿ ਮਿਲਿਆ ਕੰਤੁ ਸੁਖਦਾਈ ॥ ੪ ॥ ੧ ॥

*ਗਉੜੀ ਬਾਵਨ ਅਖਰੀ ਮਹਲਾ ੫* (ਪੰਨਾ ੨੫੪)

*ਸਲੋਕੁ ॥*

[੨]ਗਨਿ [੩]ਘਾਲੇ ਸਭ ਦਿਵਸ ਸਾਸ ਨਹ ਬਢਨ ਘਟਨ ਤਿਲੁ ਸਾਰ ॥
ਜੀਵਨ ਲੋਰਹਿ ਭਰਮ ਮੋਹ ਨਾਨਕ ਤੇਊ ਗਵਾਰ ॥ ੧ ॥

*ਪਉੜੀ ॥*

ਙਙਾ [੪]ਗ੍ਰਾਸੈ ਕਾਲੁ ਤਿਹ ਜੋ ਸਾਕਤ ਪ੍ਰਭਿ ਕੀਨ ॥
ਅਨਿਕ ਜੋਨਿ ਜਨਮਹਿ ਮਰਹਿ ਆਤਮ ਰਾਮੁ ਨ ਚੀਨ ॥
ਗਿਆਨ ਧਿਆਨ ਤਾਹੂ ਕਉ ਆਏ ॥ ਕਰਿ ਕਿਰਪਾ ਜਿਹ ਆਪਿ ਦਿਵਾਏ ॥
ਗਣਤੀ ਗਣੀ ਨਹੀ ਕੋਊ ਛੂਟੈ ॥ ਕਾਚੀ ਗਾਗਰਿ ਸਰਪਰ [੫]ਫੂਟੈ ॥
ਸੋ ਜੀਵਤ ਜਿਹ ਜੀਵਤ ਜਪਿਆ ॥ ਪ੍ਰਗਟ ਭਏ ਨਾਨਕ ਨਹ ਛਪਿਆ ॥੨੧॥

## ਗਉੜੀ ਸੁਖਮਨੀ ਮ. ੫ ॥

*ਸਲੋਕੁ ॥* (ਪੰਨਾ ੨੬੨)

ੴ ਸਤਿਗੁਰਪ੍ਰਸਾਦਿ ॥

[੬]ਆਦਿ ਗੁਰਏ ਨਮਹ ॥ ਜੁਗਾਦਿ ਗੁਰਏ ਨਮਹ ॥
ਸਤਿਗੁਰਏ ਨਮਹ ॥ ਸ੍ਰੀ ਗੁਰਦੇਵਏ ਨਮਹ ॥ ੧ ॥

*ਅਸਟਪਦੀ ॥*

ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ ॥

---

੧. ਸੰਬੰਧੀ । ੨. ਗਿਣ ਕੇ । ੩. ਪਾਏ । ੪. ਖਾਂਦਾ ਹੈ, ਨਿਗਲਦਾ ਹੈ । ੫. ਟੁੱਟ ਜਾਏਗੀ । ੬. ਆਦਿ ਗੁਰੂ (ਅਨਾਮੀ ਪੁਰਖ, ਸੁਆਮੀ) ਨੂੰ ਨਮਸਕਾਰ, ਜੁਗਾਦਿ ਗੁਰੂ (ਸਤ ਪੁਰਖ) ਨੂੰ ਨਮਸਕਾਰ, ਸਤਿਗੁਰੂ (ਸ਼ਬਦ ਰੂਪ) ਨੂੰ ਨਮਸਕਾਰ, ਗੁਰਦੇਵ (ਪ੍ਰਤੱਖ ਗੁਰੂ) ਨੂੰ ਨਮਸਕਾਰ ।

ਕਲਿ [1]ਕਲੇਸ ਤਨ ਮਾਹਿ ਮਿਟਾਵਉ ॥
ਸਿਮਰਉ ਜਾਸੁ [2]ਬਿਸੁੰਭਰ ਏਕੈ ॥ ਨਾਮੁ ਜਪਤ ਅਗਨਤ ਅਨੇਕੈ ॥
ਬੇਦ ਪੁਰਾਨ ਸਿੰਮ੍ਰਿਤਿ [3]ਸੁਧਾਖੵਰ ॥ ਕੀਨੇ ਰਾਮ ਨਾਮ ਇਕ ਆਖੵਰ ॥
[4]ਕਿਨਕਾ ਏਕ ਜਿਸੁ ਜੀਅ ਬਸਾਵੈ ॥ ਤਾ ਕੀ ਮਹਿਮਾ ਗਨੀ ਨ ਆਵੈ ॥
[5]ਕਾਂਖੀ ਏਕੈ ਦਰਸ ਤੁਹਾਰੋ ॥ ਨਾਨਕ ਉਨ ਸੰਗਿ ਮੋਹਿ ਉਧਾਰੋ ॥ ੧ ॥
ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ ॥
ਭਗਤ ਜਨਾ ਕੈ ਮਨਿ [6]ਬਿਸ੍ਰਾਮ ॥ ਰਹਾਉ ॥
ਪ੍ਰਭ ਕੈ ਸਿਮਰਨਿ ਗਰਭਿ ਨ ਬਸੈ ॥ ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ ॥
ਪ੍ਰਭ ਕੈ ਸਿਮਰਨਿ ਕਾਲੁ ਪਰਹਰੈ ॥ ਪ੍ਰਭ ਕੈ ਸਿਮਰਨਿ ਦੁਸਮਨੁ ਟਰੈ ॥
ਪ੍ਰਭ ਸਿਮਰਤ ਕਛੁ [7]ਬਿਘਨੁ ਨ ਲਾਗੈ ॥ ਪ੍ਰਭ ਕੈ ਸਿਮਰਨਿ ਅਨਦਿਨੁ ਜਾਗੈ ॥
ਪ੍ਰਭ ਕੈ ਸਿਮਰਨਿ ਭਉ ਨ ਬਿਆਪੈ ॥ ਪ੍ਰਭ ਕੈ ਸਿਮਰਨਿ ਦੁਖੁ ਨ ਸੰਤਾਪੈ ॥
ਪ੍ਰਭ ਕਾ ਸਿਮਰਨੁ ਸਾਧ ਕੈ ਸੰਗਿ ॥
ਸਰਬ [8]ਨਿਧਾਨ ਨਾਨਕ ਹਰਿ ਰੰਗਿ ॥ ੨ ॥
ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ ॥
ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ ॥
ਪ੍ਰਭ ਕੈ ਸਿਮਰਨਿ ਜਪ ਤਪ ਪੂਜਾ ॥ ਪ੍ਰਭ ਕੈ ਸਿਮਰਨਿ ਬਿਨਸੈ ਦੂਜਾ ॥
ਪ੍ਰਭ ਕੈ ਸਿਮਰਨਿ ਤੀਰਥ ਇਸਨਾਨੀ ॥ ਪ੍ਰਭ ਕੈ ਸਿਮਰਨਿ ਦਰਗਹ ਮਾਨੀ ॥
ਪ੍ਰਭ ਕੈ ਸਿਮਰਨਿ ਹੋਇ ਸੁ ਭਲਾ ॥ ਪ੍ਰਭ ਕੈ ਸਿਮਰਨਿ ਸੁਫਲ ਫਲਾ ॥
ਸੇ ਸਿਮਰਹਿ ਜਿਨ ਆਪਿ ਸਿਮਰਾਏ ॥ ਨਾਨਕ ਤਾ ਕੈ ਲਾਗਉ ਪਾਏ ॥ ੩ ॥
ਪ੍ਰਭ ਕਾ ਸਿਮਰਨੁ ਸਭ ਤੇ ਊਚਾ ॥ ਪ੍ਰਭ ਕੈ ਸਿਮਰਨਿ ਉਧਰੇ [9]ਮੂਚਾ ॥
ਪ੍ਰਭ ਕੈ ਸਿਮਰਨਿ ਤ੍ਰਿਸਨਾ ਬੁਝੈ ॥ ਪ੍ਰਭ ਕੈ ਸਿਮਰਨਿ ਸਭੁ ਕਿਛੁ ਸੁਝੈ ॥
ਪ੍ਰਭ ਕੈ ਸਿਮਰਨਿ ਨਾਹੀ ਜਮ ਤ੍ਰਾਸਾ ॥ ਪ੍ਰਭ ਕੈ ਸਿਮਰਨਿ ਪੂਰਨ ਆਸਾ ॥
ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ ॥ ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ ॥
ਪ੍ਰਭ ਜੀ ਬਸਹਿ ਸਾਧ ਕੀ ਰਸਨਾ ॥ ਨਾਨਕ ਜਨ ਕਾ ਦਾਸਨਿ ਦਸਨਾ ॥ ੪ ॥
ਪ੍ਰਭ ਕਉ ਸਿਮਰਹਿ ਸੇ ਧਨਵੰਤੇ ॥ ਪ੍ਰਭ ਕਉ ਸਿਮਰਹਿ ਸੇ ਪਤਿਵੰਤੇ ॥

---

੧. ਦੁੱਖ । ੨. ਵਾਹਿਗੁਰੂ । ੩. ਸ਼ੁੱਧ ਅੱਖਰਾਂ ਵਿੱਚੋਂ । ੪. ਤਿਲ ਭਰ ।
੫. ਚਾਹਵਾਨ । ੬. ਠਹਿਰਾਉ, ਸ਼ਾਂਤੀ । ੭. ਰੁਕਾਵਟ, ਅਟਕਾਉ ।
੮. ਖ਼ਜ਼ਾਨਾ । ੯. ਬਹੁਤ ਵਿਸਥਾਰ ਵਾਲੇ ।

ਪ੍ਰਭ ਕਉ ਸਿਮਰਹਿ ਸੇ ਜਨ ਪਰਵਾਨ ॥
ਪ੍ਰਭ ਕਉ ਸਿਮਰਹਿ ਸੇ ਪੁਰਖ ਪ੍ਰਧਾਨ ॥
ਪ੍ਰਭ ਕਉ ਸਿਮਰਹਿ ਸਿ ਬੇ ਮੁਹਤਾਜੇ ॥
ਪ੍ਰਭ ਕਉ ਸਿਮਰਹਿ ਸਿ ਸਰਬ ਕੇ ਰਾਜੇ ॥
ਪ੍ਰਭ ਕਉ ਸਿਮਰਹਿ ਸੇ ਸੁਖਵਾਸੀ ॥ ਪ੍ਰਭ ਕਉ ਸਿਮਰਹਿ ਸਦਾ ਅਬਿਨਾਸੀ ॥
ਸਿਮਰਨ ਤੇ ਲਾਗੇ ਜਿਨ ਆਪਿ ਦਇਆਲਾ ॥
ਨਾਨਕ ਜਨ ਕੀ ਮੰਗੈ [1]ਰਵਾਲਾ ॥ ੫ ॥
ਪ੍ਰਭ ਕਉ ਸਿਮਰਹਿ ਸੇ ਪਰਉਪਕਾਰੀ ॥
ਪ੍ਰਭ ਕਉ ਸਿਮਰਹਿ ਤਿਨ ਸਦ ਬਲਿਹਾਰੀ ॥
ਪ੍ਰਭ ਕਉ ਸਿਮਰਹਿ ਸੇ ਮੁਖ ਸੁਹਾਵੇ ॥
ਪ੍ਰਭ ਕਉ ਸਿਮਰਹਿ ਤਿਨ ਸੂਖਿ [2]ਬਿਹਾਵੈ ॥
ਪ੍ਰਭ ਕਉ ਸਿਮਰਹਿ ਤਿਨ ਆਤਮੁ ਜੀਤਾ ॥
ਪ੍ਰਭ ਕਉ ਸਿਮਰਹਿ ਤਿਨ ਨਿਰਮਲ ਰੀਤਾ ॥
ਪ੍ਰਭ ਕਉ ਸਿਮਰਹਿ ਤਿਨ ਅਨਦ [3]ਘਨੇਰੇ ॥
ਪ੍ਰਭ ਕਉ ਸਿਮਰਹਿ ਬਸਹਿ ਹਰਿ ਨੇਰੇ ॥
ਸੰਤ ਕ੍ਰਿਪਾ ਤੇ ਅਨਦਿਨੁ ਜਾਗਿ ॥ ਨਾਨਕ ਸਿਮਰਨੁ ਪੂਰੈ ਭਾਗਿ ॥ ੬ ॥
ਪ੍ਰਭ ਕੈ ਸਿਮਰਨਿ ਕਾਰਜ ਪੂਰੇ ॥ ਪ੍ਰਭ ਕੈ ਸਿਮਰਨਿ ਕਬਹੁ ਨ ਝੂਰੇ ॥
ਪ੍ਰਭ ਕੈ ਸਿਮਰਨਿ ਹਰਿ ਗੁਨ ਬਾਨੀ ॥ ਪ੍ਰਭ ਕੈ ਸਿਮਰਨਿ ਸਹਜਿ ਸਮਾਨੀ ॥
ਪ੍ਰਭ ਕੈ ਸਿਮਰਨਿ ਨਿਹਚਲ ਆਸਨੁ ॥ ਪ੍ਰਭ ਕੈ ਸਿਮਰਨਿ ਕਮਲ ਬਿਗਾਸਨੁ ॥
ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ ॥
ਸੁਖੁ ਪ੍ਰਭ ਸਿਮਰਨਿ ਕਾ ਅੰਤੁ ਨ ਪਾਰ ॥
ਸਿਮਰਹਿ ਸੇ ਜਨ ਜਿਨ ਕਉ ਪ੍ਰਭ ਮਇਆ ॥
ਨਾਨਕ ਤਿਨ ਜਨ ਸਰਨੀ ਪਇਆ ॥ ੭ ॥
ਹਰਿ ਸਿਮਰਨੁ ਕਰਿ ਭਗਤ ਪ੍ਰਗਟਾਏ ॥
ਹਰਿ ਸਿਮਰਨਿ ਲਗਿ ਬੇਦ ਉਪਾਏ ॥
ਹਰਿ ਸਿਮਰਨਿ ਭਏ ਸਿਧ ਜਤੀ ਦਾਤੇ ॥
ਹਰਿ ਸਿਮਰਨਿ ਨੀਚ ਚਹੁ ਕੁੰਟ ਜਾਤੇ ॥
ਹਰਿ ਸਿਮਰਨਿ ਧਾਰੀ ਸਭ [4]ਧਰਨਾ ॥ ਸਿਮਰਿ ਸਿਮਰਿ ਹਰਿ ਕਾਰਨ ਕਰਨਾ ॥

---

੧. ਚਰਨ ਧੂੜ । ੨. ਸਮਾ ਬੀਤਦਾ ਹੈ । ੩. ਬਹੁਤੇ । ੪. ਧਰਤੀ ।

ਹਰਿ ਸਿਮਰਨਿ ਕੀਓ ਸਗਲ ਅਕਾਰਾ ॥
ਹਰਿ ਸਿਮਰਨ ਮਹਿ ਆਪਿ ਨਿਰੰਕਾਰਾ ॥
ਕਰਿ ਕਿਰਪਾ ਜਿਸੁ ਆਪਿ ਬੁਝਾਇਆ ॥
ਨਾਨਕ ਗੁਰਮੁਖਿ ਹਰਿ ਸਿਮਰਨੁ ਤਿਨ ਪਾਇਆ ॥ ੮ ॥ ੧ ॥

ਸਲੋਕੁ ॥ (ਪੰਨਾ ੨੬੩)

ਦੀਨ ਦਰਦ ਦੁਖ [1]ਭੰਜਨਾ ਘਟਿ ਘਟਿ ਨਾਥ ਅਨਾਥ ॥
ਸਰਣਿ ਤੁਮ੍ਹਾਰੀ ਆਇਓ ਨਾਨਕ ਕੇ ਪ੍ਰਭ ਸਾਥ ॥ ੧ ॥

ਅਸਟਪਦੀ ॥

ਜਹ ਮਾਤ ਪਿਤਾ ਸੁਤ ਮੀਤ ਨ ਭਾਈ ॥
ਮਨ ਊਹਾ ਨਾਮੁ ਤੇਰੈ ਸੰਗਿ ਸਹਾਈ ॥
ਜਹ ਮਹਾ ਭਇਆਨ ਦੂਤ ਜਮ [2]ਦਲੈ ॥
ਤਹ ਕੇਵਲ ਨਾਮੁ ਸੰਗਿ ਤੇਰੈ ਚਲੈ ॥
ਜਹ ਮੁਸਕਲ ਹੋਵੈ ਅਤਿ ਭਾਰੀ ॥ ਹਰਿ ਕੋ ਨਾਮੁ ਖਿਨ ਮਾਹਿ ਉਧਾਰੀ ॥
ਅਨਿਕ ਪੁਨਹ ਚਰਨ ਕਰਤ ਨਹੀ ਤਰੈ ॥ ਹਰਿ ਕੋ ਨਾਮੁ ਕੋਟਿ ਪਾਪ ਪਰਹਰੈ ॥
ਗੁਰਮੁਖਿ ਨਾਮੁ ਜਪਹੁ ਮਨ ਮੇਰੇ ॥ ਨਾਨਕ ਪਾਵਹੁ ਸੂਖ ਘਨੇਰੇ ॥ ੧ ॥
ਸਗਲ ਸ੍ਰਿਸਟਿ ਕੋ ਰਾਜਾ ਦੁਖੀਆ ॥ ਹਰਿ ਕਾ ਨਾਮੁ ਜਪਤ ਹੋਇ ਸੁਖੀਆ ॥
ਲਾਖ ਕਰੋਰੀ ਬੰਧੁਨ ਪਰੈ ॥ ਹਰਿ ਕਾ ਨਾਮੁ ਜਪਤ ਨਿਸਤਰੈ ॥
ਅਨਿਕ ਮਾਇਆ ਰੰਗ ਤਿਖ ਨ ਬੁਝਾਵੈ ॥ ਹਰਿ ਕਾ ਨਾਮੁ ਜਪਤ [3]ਆਘਾਵੈ ॥
ਜਿਹ ਮਾਰਗਿ ਇਹੁ ਜਾਤ ਇਕੇਲਾ ॥ ਤਹ ਹਰਿ ਨਾਮੁ ਸੰਗਿ ਹੋਤ [4]ਸੁਹੇਲਾ ॥
ਐਸਾ ਨਾਮੁ ਮਨ ਸਦਾ ਧਿਆਈਐ ॥
ਨਾਨਕ ਗੁਰਮੁਖਿ ਪਰਮਗਤਿ ਪਾਈਐ ॥ ੨ ॥
ਛੂਟਤ ਨਹੀ ਕੋਟਿ ਲਖ ਬਾਹੀ ॥ ਨਾਮੁ ਜਪਤ ਤਹ ਪਾਰਿ ਪਰਾਹੀ ॥
ਅਨਿਕ ਬਿਘਨ ਜਹ ਆਇ [5]ਸੰਘਾਰੈ ॥ ਹਰਿ ਕਾ ਨਾਮੁ ਤਤਕਾਲ ਉਧਾਰੈ ॥
ਅਨਿਕ ਜੋਨਿ ਜਨਮੈ ਮਰਿ [6]ਜਾਮ ॥ ਨਾਮੁ ਜਪਤ ਪਾਵੈ ਬਿਸ੍ਰਾਮ ॥
ਹਉ ਮੈਲਾ ਮਲੁ ਕਬਹੁ ਨ ਧੋਵੈ ॥ ਹਰਿ ਕਾ ਨਾਮੁ ਕੋਟਿ ਪਾਪ ਖੋਵੈ ॥
ਐਸਾ ਨਾਮੁ ਜਪਹੁ ਮਨ ਰੰਗਿ ॥ ਨਾਨਕ ਪਾਈਐ ਸਾਧ ਕੈ ਸੰਗਿ ॥ ੩ ॥

---

੧. ਨਾਸ ਕਰਨ ਵਾਲੇ । ੨. ਦੁੱਖ ਦੇਂਦਾ ਹੈ । ੩. ਰੱਜ ਜਾਂਦਾ ਹੈ ।
੪. ਸੁਖਦਾਇਕ । ੫. ਨਾਸ ਕਰੇ, ਮਾਰੇ । ੬. ਮਰ ਜਾਂਦਾ ਹੈ ।

